ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਨਵੰਬਰ-ਦਸੰਬਰ '97

ਦਾ ਤਰਜਮਾਨ

6/-

# ਤਰਕਸ਼ੀਲ



ਤਾਰਿਆਂ, ਗ੍ਰਹਿਾਂ ਅਤੇ ਅਕਾਸ਼ ਗੰਗਾਵਾਂ ਦੀ ਮਹਾਨ ਨਗਰੀ; ਬ੍ਰਹਿਮੰਡ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..ਹੇਮ ਰਾਜ ਸਟੈਨੋ..........

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਭਗਵਾਨ ਦੀ ਆਤਮ-ਕਥਾ

ਮੈਂ ਇੱਕ ਪੱਥਰ ਦਾ ਭਗਵਾਨ ਹਾਂ
ਆਪਣੇ ਪਿਛੋਕੜ ਨੂੰ ਯਾਦ ਕਰਕੇ
ਬਹੁਤ ਹੈਰਾਨ ਹਾਂ।
ਮੈਨੂੰ ਕੁਝ ਚੰਗੀ ਤਰ੍ਹਾਂ ਯਾਦ ਨਹੀ
ਕਿਉਂਕਿ ਮੇਰੇ ਕੋਲ ਬੰਦੇ ਵਾਂਗੂ
ਸੋਚਣ ਵਾਲਾ ਦਿਮਾਗ ਨਹੀ
ਅੱਜ ਤੋਂ ਸਦੀਆਂ ਜਾਂ ਸਾਲਾਂ ਪਹਿਲਾਂ
ਪਹਾੜਾਂ ਤੇ ਹੁੰਦਾ ਸੀ ਮੇਰਾ ਬਸੇਰਾ,
ਮੈਂ ਗੋਲ ਮਟੋਲ ਜਿਹਾ, ਪੱਥਰ ਸਾਂ
ਕੋਈ ਰੂਪ ਨਹੀਂ ਸੀ ਮੇਰਾ,
ਇੱਕ ਦਿਨ ਮੇਰੇ ਨਾਲ ਦਾ ਛੋਟਾ ਜਿਹਾ ਪੱਥਰ
ਜਿਸਦੇ ਸਹਾਰੇ ਮੈਂ ਖੜ੍ਹਿਆ ਸੀ,
ਥੋੜ੍ਹਾ ਜਿਹਾ ਹਿੱਲਿਆ, ਤੇ ਥੱਲੇ ਨੂੰ ਚੱਲਿਆ,
ਮੈਂ ਵੀ ਰੁੜਦਾ ਰੁੜਦਾ ਜਾ ਡਿੱਗਿਆ
ਕਿਸੇ ਨੀਵੀਂ ਜਗ੍ਹਾ ਦੇ ਵਿੱਚ ਸੀ,
ਸ਼ਾਇਦ ਇਹ ਧਰਤੀ ਦੀ ਖਿੱਚ ਸੀ,
ਇੱਕ ਦਿਨ ਮੇਰੇ ਕੋਲ ਕੋਈ ਆਇਆ
ਸ਼ਾਇਦ ਉਹ ਕੋਈ ਬੰਦਾ ਸੀ
ਬੁੱਤ ਘੜਨਾ ਉਹਦਾ ਧੰਦਾ ਸੀ
ਉਹਨੇ ਮੈਨੂੰ ਜਾਚਿਆ, ਪਰਖਿਆ ਤੇ ਹਿਲਾਇਆ
ਫਿਰ ਕੁਝ ਉਹਦੇ ਮਨ ਵਿੱਚ ਆਇਆ
ਉਹਨੇ ਮੈਨੂੰ ਦੋਵੇਂ ਪੈਰਾਂ ਵਿੱਚ ਫੜ੍ਹਿਆ
ਤੇ ਹਥੌੜੇ ਤੇ ਛੈਣੀ ਨਾਲ ਮੈਨੂੰ ਘੜਿਆ
ਉਹਨੇ ਮੈਨੂੰ ਘੜ-ਘੜਕੇ ਹੌਲਾ ਕੀਤਾ
ਫਿਰ ਸੁੱਖ ਦਾ ਸਾਹ ਲੀਤਾ
ਉਹਨੇ ਮੈਨੂੰ ਬਿਲਕੁਲ ਆਪਣੇ ਵਰਗਾ ਬਣਾਇਆ ਸੀ
ਫਰਕ ਸਿਰਫ ਏਨਾ ਪਾਇਆ ਸੀ,
ਉਹਦੇ ਦੋ ਹੱਥ ਸੀ, ਤੇ ਮੇਰੇ ਚਾਰ ਸੀ
ਇੱਕ ਹੱਥ ਫੁੱਲ, ਇੱਕ ਹੱਥ ਕਿਤਾਬ ਸੀ
ਇੱਕ ਹੱਥ ਵਿੱਚ ਬਰਛਾ ਤੇ ਇੱਕ ਵਿੱਚ ਤਲਵਾਰ ਸੀ
ਘੜਨ ਵਾਸਤੇ ਮੈਨੂੰ, ਪੈਰਾਂ ਵਿੱਚ ਫੜਨਾ ਪਿਆ ਸੀ
ਸ਼ਾਇਦ ਇਸੇ ਲਈ ਮੈਨੂੰ
ਚਾਰ ਹੱਥਾਂ ਵਾਲਾ ਘੜਨਾ ਪਿਆ ਸੀ,
ਫਿਰ ਮੇਰੇ ਲਈ ਉਸਨੇ ਇੱਕ ਸੁੰਦਰ ਸਾ ਮਕਾਨ ਬਣਵਾਇਆ
ਜਿਸਦੇ ਅੰਦਰ ਮੈਨੂੰ ਬੜੀ ਇੱਜਤ ਨਾਲ ਸੀ ਬਿਠਾਇਆ
ਹੁਣ ਮੈਨੂੰ ਬਣਾਉਣ ਵਾਲਾ ਹੀ ਮੈਨੂੰ ਮੱਥਾ ਟੇਕ ਰਿਹਾ ਸੀ
ਸ਼ਾਇਦ ਉਹ ਆਪਣੀ ਜਿੰਦਗੀ ਭਰ ਦੀਆਂ
ਰੋਟੀਆਂ ਸੇਕ ਰਿਹਾ ਸੀ
ਉਹਦੇ ਵਰਗੇ ਹੀ ਕਈ ਅਕਲ ਦੇ ਅੰਨ੍ਹੇ
ਮੇਰੇ ਕਦਮਾਂ ਵਿੱਚ ਸਿਰ ਝੁਕਾ ਰਹੇ ਸਨ
ਜੀਵਨ ਸਫ਼ਲ ਕਰਨ ਵਾਸਤੇ ਸਭ ਕੁਝ ਲੁਟਾ ਰਹੇ ਸੀ
ਬੰਦੇ ਦੀ ਚਲਾਕੀ ਵੇਖ ਮੈਂ ਬੜਾ ਹੈਰਾਨ ਹਾਂ
ਪਰ ਮੈਂ ਕੁਝ ਨਹੀਂ ਕਰ ਸਕਦਾ
ਕਿਉਂਕਿ ਮੈਂ ਪੱਥਰ ਦਾ ਭਗਵਾਨ ਹਾਂ
ਆਪਣੇ ਪਿਛੋਕੜ ਨੂੰ ਯਾਦ ਕਰਕੇ ਹੈਰਾਨ ਹਾਂ

**- ਹਰੀ ਚੰਦ**



### ਅਗਲੇ ਅੰਕ ਵਿੱਚ



### ਸਹਾਇਤਾ

ਪ੍ਰਿਤਪਾਲ ਘੁੱਦਾ ਅਤੇ ਸ੍ਰੀਮਤੀ ਸੀਮਾ ਵੱਲੋਂ ਆਪਣੇ ਲੜਕੇ ਐਰਿਸ ਦੇ ਜਨਮ ਦੀ ਖੁਸ਼ੀ ਵਿੱਚ। 200/-




**ਤਰਕਸ਼ੀਲ**

*ਮੁੱਖ ਸੰਪਾਦਕ :*
ਰਜਿੰਦਰ ਪਾਲ ਸਿੰਘ (ਡਾ.)

*ਸੰਪਾਦਕੀ ਬੋਰਡ :*
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਰਾਮ ਸਵਰਨ ਸਿੰਘ

*ਰਚਨਾਵਾਂ ਭੇਜਣ ਲਈ ਪਤਾ :*
ਦਫ਼ਤਰ 'ਤਰਕਸ਼ੀਲ'
59/11, ਜਵਾਹਰ ਨਗਰ,
ਸਾਹਮਣੇ ਬੱਸ ਅੱਡਾ,ਲੁਧਿਆਣਾ

*ਸੰਪਰਕ ਤੇ ਚੰਦੇ ਭੇਜਣ ਲਈ ਪਤਾ :*
ਅਸ਼ੋਕ ਕੁਮਾਰ
ਜਨਰਲ ਸਕੱਤਰ,
59/11, ਜਵਾਹਰ ਨਗਰ,
ਸਾਹਮਣੇ ਬੱਸ ਅੱਡਾ,ਲੁਧਿਆਣਾ

*ਚੰਦੇ :*
ਲਾਈਫ਼ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ

ਮਾਲਕ ਅਤੇ ਪ੍ਰਕਾਸ਼ਕ ਸ੍ਰੀ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਸ਼ਹੀਦ ਭਗਤ ਸਿੰਘ ਚੌਂਕ, ਜਲੰਧਰ ਤੋਂ ਛਪਵਾ ਕੇ ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ :17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


## ਸੰਪਾਦਕੀ

ਅਖ਼ਬਾਰਾਂ ਵਿੱਚ ਲਗਭੱਗ ਰੋਜ ਹੀ ਸਰਕਾਰ ਵੱਲੋਂ ਨਜਾਇਜ਼ ਉਸਾਰੀਆਂ ਢਾਹੁਣ ਅਤੇ ਨਜਾਇਜ਼ ਤੌਰ ਤੇ ਕਾਬਜ ਲੋਕਾਂ ਵੱਲੋਂ ਇਸਦਾ ਵਿਰੋਧ ਕਰਨ ਦੇ ਸਮਾਚਾਰ ਛੱਪਦੇ ਹਨ। ਅਸਲ ਵਿਚ ਇਹ ਮਸਲਾ ਬਹੁਤ ਗੁੰਝਲਦਾਰ ਹੈ। ਸਰਕਾਰੀ ਜ਼ਮੀਨ ਤੇ ਕਬਜਾ ਕਰਨਾ ਜਾਂ ਆਪਣੀ ਜ਼ਮੀਨ ਉਪਰ ਵੀ ਅਣ-ਅਧਿਕਾਰਤ ਉਸਾਰੀ ਕਰਨੀ ਗੈਰ ਕਾਨੂੰਨੀ ਹੈ। ਕਿਸੇ ਵੀ ਵਿਅਕਤੀ ਨੂੰ ਜਾਂ ਸੰਸਥਾ ਨੂੰ ਚਾਹੇ ਉਹ ਕਿੰਨੀ ਵੀ ਤਾਕਤਵਰ ਕਿਉ ਨਾ ਹੋਵੇ ਅਜਿਹੀ ਇਜਾਜ਼ਤ ਨਹੀ ਦੇਣੀ ਚਾਹੀਦੀ। ਇਸਦੇ ਉਲਟ ਇਹ ਵਿਚਾਰ ਵੀ ਸੁਟ ਪਾਉਣ ਵਾਲਾ ਨਹੀ ਹੈ ਕਿ ਆਮ ਕਰਕੇ ਸਰਕਾਰੀ ਜ਼ਮੀਨਾਂ ਤੇ ਕਬਜੇ ਕੌਣ ਕਰਦਾ ਜਾਂ ਕਰਵਾਉਂਦਾ ਹੈ। ਨਿਸਚੇ ਹੀ ਇਹ ਕੰਮ ਅਪਰਾਧੀ ਕਿਸਮ ਦੇ ਵਿਅਕਤੀ ਸਿਆਸੀ ਲੋਕਾਂ ਦੀ ਸਾਂਝ ਨਾਲ ਹੀ ਕਰਦੇ ਹਨ। ਪਰ ਕਈ ਵਾਰ ਅਤਿ ਗਰੀਬ ਲੋਕ ਵੀ ਸਿਰ ਲੁਕਾਉਣ ਜਾਂ ਮਾੜੀ-ਮੋਟੀ ਰੋਜ਼ੀ ਚਲਾਉਣ ਲਈ ਖਾਲੀ ਪਈ ਸਰਕਾਰੀ ਥਾਂ ਤੇ ਕਬਜਾ ਕਰ ਲੈਂਦੇ ਹਨ। ਪਰ ਅਜਿਹੇ ਲੋਕਾਂ ਤੋ ਅਕਸਰ ਕਬਜਾ ਕਰਾਉਣ ਵਾਲੇ ਤਾਕਤਵਰ ਲੋਕ ਮਹੀਨਾ ਉਗਰਾਹੁੰਦੇ ਹਨ ਜਾਂ ਆਪਣੇ ਹੱਕ ਵਿਚ ਵੋਟਾਂ ਪੁਆਉਂਦੇ ਹਨ। ਕਦੇ ਕਦਾਈ ਸਰਕਾਰ ਜਦੋਂ ਸੁੱਤੀ ਜਾਗਦੀ ਹੈ ਤਾਂ ਸਭ ਤੋਂ ਪਹਿਲਾਂ ਜਬਰ ਦਾ ਕੁਹਾੜਾ ਵੀ ਇਨ੍ਹਾਂ ਗਰੀਬ ਲੋਕਾਂ ਤੇ ਹੀ ਚਲਾਇਆ ਜਾਂਦਾ ਹੈ। ਅਜਿਹੇ ਸਮੇਂ ਸਰਕਾਰ ਬੇਕਿਰਕੀ ਨਾਲ ਲੋਕਾਂ ਦੇ ਘਰ ਉਜਾੜਦੀ ਹੈ ਅਤੇ ਰੋਟੀ ਰੋਜ਼ੀ ਦਾ ਜੁਗਾੜ ਖਤਮ ਕਰ ਦਿੰਦੀ ਹੈ। ਖੈਰ ਸਾਡਾ ਜ਼ੋਰ ਇਹ ਮਸਲੇ ਦੇ ਇੱਕ ਹੋਰ ਪੱਖ ਵੱਲ ਧਿਆਨ ਦੁਆਉਣਾ ਹੈ। ਅਜਿਹੇ ਸਮੇਂ ਅਕਸਰ ਇੱਕ ਪਾਸੇ ਤਾਂ ਸਰਕਾਰ ਆਮ ਲੋਕਾਂ ਦੇ ਘਰ ਅਤੇ ਰੋਟੀ ਰੋਜ਼ੀ ਦੇ ਸਾਧਨਾਂ ਨੂੰ ਬੜੀ ਬੇਕਿਰਕੀ ਨਾਲ ਖਤਮ ਕਰਦੀ ਹੈ ਪਰ ਦੂਜੇ ਪਾਸੇ ਜੇ ਕਿਤੇ ਸਰਕਾਰੀ ਥਾਂ ਤੇ ਧਰਮ ਅਸਥਾਨ ਬਣਿਆ ਹੋਵੇ ਤਾਂ ਸਰਕਾਰ ਕੁਝ ਨਹੀ ਕਰਦੀ। ਜਿਸਦੇ ਸਿੱਟੇ ਵਜੋਂ ਨਜਾਇਜ਼ ਕਬਜੇ ਕਰਨ ਵਾਲੇ ਲੋਕ ਅਕਸਰ ਥਾਂ ਤੇ ਕਬਜਾ ਕਰਨ ਲਈ ਧਰਮ ਦਾ ਆਸਰਾ ਲੈਂਦੇ ਹਨ। ਬਹੁਤ ਸਾਰੀਆਂ ਨਜਾਇਜ਼ ਬਸਤੀਆਂ ਵਿਚ ਲੋਕਾਂ ਨੇ ਘਰਾਂ, ਦੁਕਾਨਾਂ, ਵਰਕਸ਼ਾਪਾਂ ਦੇ ਅੰਦਰ ਸਭ ਤੋ ਅੱਗੇ ਧਰਮ ਅਸਥਾਨ ਬਣਾਇਆ ਹੁੰਦਾ ਹੈ ਤਾਂ ਜੋ ਨਜਾਇਜ਼ ਕਬਜਾ ਹਟਾਉਣ ਸਮੇ ਸਭ ਤੋ ਪਹਿਲਾਂ ਉਹ ਢਾਹੁਣਾ ਪਵੇ। ਖਾਲੀ ਥਾਵਾਂ ਤੇ ਕਬਜਾ ਕਰਨ ਸਮੇਂ ਵੀ ਅਕਸਰ ਧਰਮ ਗਰੰਥ ਰੱਖ ਕੇ ਪਾਠ ਸ਼ੁਰੂ ਕਰ ਦਿਤਾ ਜਾਂਦਾ ਹੈ। ਕਿਸੇ ਦੇ ਰੋਕਣ-ਟੋਕਣ 'ਤੇ ਧਾਰਮਿਕ ਜਜ਼ਬਾਤਾਂ ਨੂੰ ਠੇਸ ਪਹੁੰਚਾਣ ਦੀ ਗੱਲ ਕੀਤੀ ਜਾਂਦੀ ਹੈ। ਤਰਕਸ਼ੀਲ ਸੁਸਾਇਟੀ ਇਹ ਸਮਝਦੀ ਹੈ ਕਿ ਸਰਕਾਰੀ ਜਾਂ ਗੈਰ ਸਰਕਾਰੀ ਜ਼ਮੀਨ ਤੇ ਧੱਕੇ ਨਾਲ ਕਬਜਾ ਕਰਨਾ ਜਾਂ ਨਜਾਇਜ਼ ਉਸਾਰੀ ਕਰਨੀ ਗਲਤ ਹੈ। ਇਸ ਲਈ 'ਧਾਰਮਿਕ ਜਜ਼ਬਾਤ' ਨੂੰ ਠੇਸ ਪਹੁੰਚਣ ਦੇ ਬਹਾਨੇ ਕਬਜਾ ਕਰਨ ਲਈ ਧਰਮ ਨੂੰ ਢਾਲ ਵਜੋਂ ਵਰਤਣਾ ਹੋਰ ਵੀ ਨਿੰਦਣਯੋਗ ਹੈ। ਸਰਕਾਰ ਨੂੰ ਸਰਕਾਰੀ ਥਾਂ ਤੋਂ ਨਜਾਇਜ਼ ਉਸਾਰੀ ਢਾਹੁਣ ਲੱਗਿਆ ਕਿਸੇ ਵੀ ਧਾਰਮਿਕ ਸਥਾਨ ਦਾ ਲਿਹਾਜ ਕਰਨਾ ਸਰਾਸਰ ਗਲਤ ਹੈ। ਇਥੇ ਇਹ ਵੀ ਸਪਸ਼ਟ ਕਰਨਾ ਯੋਗ ਹੋਵੇਗਾ ਕਿ ਇਤਿਹਾਸਕ ਮਹੱਤਤਾ ਵਾਲੇ ਧਾਰਮਿਕ ਸਥਾਨਾਂ ਦੀ ਹੁਣ ਤੱਕ ਪਛਾਣ ਸਥਾਪਿਤ ਹੋ ਚੁਕੀ ਹੈ। ਸੜਕਾਂ ਕਿਨਾਰੇ ਖੁੰਬਾਂ ਵਾਂਗ ਪੈਦਾ ਹੋ ਰਹੇ ਧਾਰਮਿਕ ਸਥਾਨ ਅਸਲ ਵਿਚ ਲਾਲਚੀ ਲੋਕਾਂ ਦਾ ਧਰਮ ਦੀ ਆੜ ਵਿਚ ਆਪਣੇ ਹਿਤਾਂ ਦੀ ਪੂਰਤੀ ਹੈ। ਸੋ ਤਰਕਸ਼ੀਲ ਸੁਸਾਇਟੀ ਸਰਕਾਰ ਤੋਂ ਮੰਗ ਕਰਦੀ ਹੈ ਕਿ ਨਜਾਇਜ਼ ਉਸਾਰੀਆਂ ਵਿੱਚ ਧਰਮ ਦੀ ਦੁਰਵਰਤੋਂ ਦੇ ਸਬੰਧ ਵਿੱਚ ਵਿਸ਼ੇਸ਼ ਕਾਨੂੰਨ ਬਣਾਵੇ ਅਤੇ ਅਜਿਹੇ ਅਨਸਰਾਂ ਨੂੰ ਸਖਤੀ ਨਾਲ ਨੱਥ ਪਾਵੇ।



# ਟੈਲੀਵੀਜ਼ਨ ਅਤੇ ਅਖ਼ਬਾਰ
# ਰਾਹ ਦਰਸਾਵੇ ਕਿ ਰਾਹ ਭਟਕਾਵੇ



*ਰਾਜਪਾਲ ਸਿੰਘ*

ਪਿਛਲੇ ਦਿਨੀ ਦੇਸ਼ ਦੀ ਆਜ਼ਾਦੀ ਦੀ 50 ਵੀਂ ਵਰ੍ਹੇ-ਗੰਢ ਦੇ ਸਬੰਧ ਵਿੱਚ ਪਾਰਲੀਮੈਂਟ ਦਾ ਇੱਕ ਵਿਸ਼ੇਸ ਸਮਾਗਮ ਹੋਇਆ। ਇਸ ਵਿੱਚ ਮੈਂਬਰਾਂ ਵਲੋ ਦੇਸ਼ ਨਾਲ ਸਬੰਧਿਤ ਮਹੱਤਵਪੂਰਨ ਮਸਲਿਆਂ ਜਿਵੇਂ ਦੇਸ਼ ਵਿੱਚ ਜਮਹੂਰੀਅਤ ਦੀ ਸਥਿਤੀ, ਸਾਇੰਸ ਅਤੇ ਟੈਕਨਾਲੋਜੀ ਦਾ ਵਿਕਾਸ, ਦੁਨੀਆਂ ਵਿੱਚ ਭਾਰਤ ਦਾ ਰੋਲ ਆਦਿ ਬਾਰੇ ਵਿਚਾਰ ਪੇਸ਼ ਕੀਤੇ ਗਏ। ਇਸ ਵਿਸ਼ੇਸ ਸੈਸ਼ਨ ਦੀ ਸਮਾਪਤੀ 'ਤੇ ਪ੍ਰਧਾਨ ਮੰਤਰੀ ਵਲੋਂ ਰਾਜ ਸਭਾ ਵਿੱਚ ਜੋ ਭਾਸ਼ਨ ਦਿੱਤਾ ਗਿਆ ਉਸ ਵਿਚੋਂ ਕੁਝ ਅੰਸ਼ ਭਾਰਤੀ ਲੋਕਾਂ ਵਿੱਚ ਵਿਗਿਆਨਕ ਸੋਚ ਪੈਦਾ ਕਰਨ ਨਾਲ ਸਬੰਧਿਤ ਸਨ। ਸਾਇੰਸ ਅਤੇ ਟੈਕਨਾਲੋਜੀ ਦੇ ਵਿਕਾਸ ਬਾਰੇ ਗੱਲ ਕਰਦਿਆਂ ਪ੍ਰਧਾਨ ਮੰਤਰੀ ਨੇ ਕਿਹਾ ਕਿ ਦੇਸ਼ ਨੇ ਸਾਇੰਸ ਅਤੇ ਟੈਕਨਾਲੋਜੀ ਦੇ ਖੇਤਰ ਵਿੱਚ ਤਾਂ ਕਾਫੀ ਗਿਣਨ ਯੋਗ ਪ੍ਰਾਪਤੀਆਂ ਕੀਤੀਆਂ ਹਨ ਪਰ ਲੋਕਾਂ ਦਾ ਸੋਚਣ ਢੰਗ ਵਿਗਿਆਨਕ ਨਹੀਂ ਬਣ ਸਕਿਆ। ਉਨ੍ਹਾਂ ਕਿਹਾ ਕਿ ਟੈਲੀਵੀਜ਼ਨ ਇਸ ਪਾਸੇ ਮਹੱਤਵਪੂਰਨ ਭੂਮਿਕਾ ਨਿਭਾ ਸਕਦਾ ਹੈ। ਇਹ ਗੱਲ ਕਰਦੇ ਹੋਏ ਉਨ੍ਹਾਂ ਆਪਣੇ ਬਿਲਕੁਲ ਹੀ ਪਾਸ ਬੈਠੇ ਸੂਚਨਾ ਅਤੇ ਪ੍ਰਸਾਰਨ ਮੰਤਰੀ ਸ੍ਰੀ ਜੈਪਾਲ ਰੈਡੀ ਨੂੰ ਸੰਬੋਧਿਤ ਹੋ ਕੇ ਵਿਅੰਗਮਈ ਟੋਨ ਵਿੱਚ ਪੁਛਿਆ, "ਮੰਤਰੀ ਜੀ, ਕੀ ਦੂਰਦਰਸ਼ਨ ਤੋਂ ਆਉਂਦੇ ਸੀਰੀਅਲ ਲੋਕਾਂ ਵਿੱਚ ਵਿਗਿਆਨਕ ਸੋਚ ਪੈਦਾ ਕਰ ਰਹੇ ਹਨ ਜਾਂ ਉਲਟ ਕਰ ਰਹੇ ਹਨ?" ਆਪਣੀ ਗੱਲ ਜਾਰੀ ਰਖਦਿਆਂ ਉਹਨਾਂ ਅੱਗੇ ਕਿਹਾ ਕਿ "ਅੱਜ ਜੋ ਬੱਚੇ ਇਹ ਪ੍ਰੋਗਰਾਮ ਵੇਖ ਰਹੇ ਹੋਣਗੇ (ਪਾਰਲੀਮੈਂਟ ਦਾ ਸਿੱਧਾ ਪ੍ਰਸਾਰਣ) ਉਹੀ ਜਦ ਸ਼ਾਮ ਨੂੰ ਦੂਰਦਰਸ਼ਨ ਤੋਂ ਪ੍ਰਸਾਰਿਤ ਹੁੰਦੇ ਸੀਰੀਅਲ ਦੇਖਣਗੇ ਤਾਂ ਸੋਚਣਗੇ ਕਿ ਦੇਸ਼ ਦਾ ਪ੍ਰਧਾਨ ਮੰਤਰੀ ਤਾਂ ਬੜੀਆਂ ਵਿਗਿਆਨਕ ਨਜ਼ਰੀਏ ਬਾਰੇ ਗੱਲਾਂ ਕਰ ਰਿਹਾ ਸੀ ਪਰ ਸੀਰੀਅਲ ਤਾਂ ਕੁਝ ਹੋਰ ਕਹਿ ਰਹੇ ਹਨ ਉਹਨਾਂ ਵਿੱਚ ਤਾਂ ਕਰਾਮਾਤਾਂ ਅਤੇ ਗੈਬੀ ਸ਼ਕਤੀਆਂ ਦਾ ਹੀ ਜ਼ਿਕਰ ਹੁੰਦਾ ਹ।"

ਬੱਚੇ ਤਾਂ ਪਤਾ ਨਹੀ ਕਿੰਨਾ ਕੁ ਸੋਚਣਗੇ ਪਰ ਇਹ ਸਾਡੇ ਸੋਚਣ ਵਾਲੀ ਗੱਲ ਜਰੂਰ ਹੈ ਕਿ ਉਹ ਕਿਹੜੀ ਸ਼ਕਤੀ ਹੈ ਜਿਸ ਅੱਗੇ ਗੁਜ਼ਰਾਲ ਵਰਗਾ ਦੇਸ਼ ਦਾ ਪ੍ਰਧਾਨ ਮੰਤਰੀ ਵੀ ਲਾਚਾਰ ਮਹਿਸੂਸ ਕਰ ਰਿਹਾ ਹੈ? ਕੀ ਕਾਰਣ ਹੈ ਕਿ ਅੱਜ ਤੱਕ ਦੇ ਪ੍ਰਧਾਨ-ਮੰਤਰੀਆਂ ਵਿਚੋਂ ਸਭ ਤੋਂ ਵੱਧ ਰੈਸ਼ਨਲ ਵਿਚਾਰਾਂ ਦੇ ਧਾਰਨੀ ਮੰਨੇ ਜਾਣ ਵਾਲੇ ਪ੍ਰਧਾਨ ਮੰਤਰੀ ਦੇ ਰਾਜ ਵਿੱਚ ਸਭ 'ਤੋਂ ਵੱਧ ਗੈਰ-ਵਿਗਿਆਨਕ ਸੀਰੀਅਲ ਟੈਲੀਕਾਸਟ ਹੋ ਰਹੇ ਹਨ।

ਅੰਧ-ਵਿਸ਼ਵਾਸੀ ਪ੍ਰੋਗਰਾਮਾਂ ਦੇ ਪੱਖੋਂ ਅੱਜ ਕੱਲ ਦੂਰਦਰਸ਼ਨ ਦਾ ਸਭ ਤੋਂ ਮਾੜਾ ਦੌਰ ਚੱਲ ਰਿਹਾ ਹੈ। ਓਮ ਨਮੋ ਸ਼ਿਵਾਏ, ਜੈ ਹਨੂੰਮਾਨ, ਸ਼ਿਵ ਮਹਾਂਪੁਰਾਣ, ਸ੍ਰੀ ਕ੍ਰਿਸ਼ਨਾ, ਮੀਰਾਂਬਾਈ ਅਤੇ ਤਲਿਸਮੇ ਹੁਸ਼ਰੁਬਾ ਤੋਂ ਇਲਾਵਾ ਗੈਬੀ ਸ਼ਕਤੀਆਂ ਦੀਆਂ ਕਰਾਮਾਤਾਂ ਨਾਲ ਭਰਪੂਰ ਇੱਕ ਨਵਾਂ ਸੀਰੀਅਲ 'ਸ਼ਕਤੀਮਾਨ' ਸ਼ੁਰੂ ਕੀਤਾ ਗਿਆ ਹੈ, ਜਿਸਦੇ ਹਰ ਐਪੀਸੋਡ ਨੂੰ ਹਫਤੇ ਵਿੱਚ ਦੋ ਵਾਰ ਦਿਖਾਇਆ ਜਾਂਦਾ ਹੈ। (ਹਾਲਾਂ ਕਿ ਇਸੇ ਤਰਜ਼ ਦਾ ਵਿਗਿਆਨਕ ਤਕਨੀਕਾਂ ਨਾਲ ਲੈਸ ਹੀਰੋ ਚਿਤਵ ਕੇ ਇੰਨਾਂ ਹੀ ਦਿਲਚਸਪ ਸੀਰੀਅਲ ਤਿਆਰ ਕੀਤਾ ਜਾ ਸਕਦਾ ਸੀ।) ਮਸਲੇ ਦਾ ਇੱਕ ਹੋਰ ਉਲਟ ਪੱਖ ਇਹ ਹੈ ਕਿ ਐਸ ਵਕਤ ਇਤਹਾਸ, ਭੁਗੋਲ ਜਾਂ ਵਿਗਿਆਨ, ਮਨੋਵਿਗਿਆਨ ਬਾਰੇ ਆਮ ਲੋਕਾਂ ਨੂੰ ਜਾਣਕਾਰੀ ਦਿੰਦਾ ਕੋਈ ਵੀ ਲੜੀਵਾਰ ਪ੍ਰੋਗਰਾਮ ਨਹੀਂ ਦਿਖਾਇਆ ਜਾ ਰਿਹਾ (ਯੂ. ਜੀ. ਸੀ. ਦੇ ਪ੍ਰੋਗਰਾਮਾਂ ਨੂੰ ਛੱਡ ਕੇ ਜੋ ਕੇਵਲ ਉਚੀਆਂ ਜਮਾਤਾਂ ਦੇ ਵਿਦਿਆਰਥੀਆਂ ਲਈ ਅਕੈਡਮਿਕ ਨਜ਼ਰੀਏ ਤੋਂ ਤਿਆਰ ਕੀਤੇ ਹੁੰਦੇ ਹਨ ਜਾਂ ਇੱਕ ਪ੍ਰੋਗਰਾਮ 'ਟਰਨਿੰਗ ਪੁਆਇੰਟ' ਹੈ ਜਿਸ ਨੂੰ ਤਦ ਪੇਸ਼ ਕੀਤਾ ਜਾਂਦਾ ਹੈ ਜਦ ਬਹੁਤ ਘੱਟ ਲੋਕ ਟੀ. ਵੀ. ਦੇਖ ਰਹੇ ਹੁੰਦੇ ਹਨ ਦੂਸਰਾ ਇਹ ਪ੍ਰੋਗਰਾਮ ਵੀ ਮੁੱਖ ਤੌਰ ਤੇ ਅੰਗਰੇਜੀ ਵਿੱਚ ਹੋਣ ਕਾਰਣ ਆਮ ਲੋਕਾਂ ਦੀ ਸਮਝ ਤੋਂ ਬਾਹਰ ਹੁੰਦਾ ਹੈ।)

ਇਹ ਮਸਲਾ ਸਰਕਾਰ ਚਲਾ ਰਹੇ ਸਾਂਝੇ ਮੋਰਚੇ ਦੀ ਸਟੀਅਰਿੰਗ ਕਮੇਟੀ ਵਿੱਚ ਵੀ ਉਠ ਚੁੱਕਿਆ ਹੈ। ਇਸਦੀ 13 ਅਗਸਤ ਨੂੰ ਹੋਈ ਮੀਟਿੰਗ ਵਿੱਚ ਸੀ. ਪੀ. ਆਈ ਦੇ ਸ੍ਰੀ ਏ. ਬੀ. ਬਰਧਨ ਵਲੋਂ ਇਸ ਬਾਰੇ ਸੂਚਨਾ ਅਤੇ ਪ੍ਰਸਾਰਣ ਮਨਿਸਟਰੀ ਦੀ ਕਾਫੀ ਖਿਚਾਈ ਕੀਤੀ ਗਈ ਕਿ ਅੰਧਵਿਸ਼ਵਾਸ ਅਤੇ ਵਹਿਮ-ਭਰਮਾਂ ਵਾਲੇ ਸੀਰੀਅਲਾਂ ਨੂੰ ਧੜਾਧੜ ਮਨਜ਼ੂਰੀ ਦਿੱਤੀ ਜਾ ਰਹੀ ਹੈ ਜਦ ਕਿ ਲੋੜ ਇਸ ਵਕਤ ਵਿਗਿਆਨਕ ਨਜ਼ਰੀਆ ਪੈਦਾ ਕਰਨ ਦੀ ਹੈ। ਫਾਈਨੈਂਸ਼ੀਅਲ ਐਕਸਪ੍ਰੈਸ ਦੀ ਇਸ ਖਬਰ ਮੁਤਾਬਿਕ ਇਸ ਮੀਟਿੰਗ ਵਿਚ ਸ੍ਰੀ ਗੁਜਰਾਲ ਨੇ ਵੀ ਅਜਿਹੇ ਸੀਰੀਅਲ ਦਿਖਾਏ ਜਾਣ ਉਪਰ ਆਪਣੀ ਨਾ-ਖੁਸ਼ੀ ਦਾ ਪ੍ਰਗਟਾਵਾ ਕੀਤਾ। ਪਰ ਇਸਦਾ ਵੀ ਕੋਈ ਠੋਸ ਸਿੱਟਾ ਨਿਕਲਣ ਦੀ ਆਸ ਨਹੀਂ ਲਗਦੀ।



ਕੀ ਕਾਰਣ ਹੈ ਕਿ ਸਾਡਾ ਦੂਰਦਰਸ਼ਨ ਏਸ ਹੱਦ ਤੱਕ ਨਿੱਘਰ ਗਿਆ ਹੈ ਕਿ ਇਸ ਤੋਂ ਕਿਸੇ ਉਸਾਰੂ ਪ੍ਰੋਗਰਾਮ ਦੀ ਆਸ ਹੀ ਨਹੀਂ ਕੀਤੀ ਜਾ ਰਹੀ ?

ਅਸਲ ਵਿੱਚ ਇਸਦਾ ਮੁੱਖ ਕਾਰਣ ਨਿਰੋਲ ਸੂਚਨਾ ਅਤੇ ਪ੍ਰਸਾਰਣ ਵਿਭਾਗ ਨਾਲ ਹੀ ਸਬੰਧਿਤ ਨਹੀਂ ਹੈ ਸਗੋਂ ਉਹਨਾਂ ਬਦਲੀਆਂ ਆਰਥਿਕ ਨੀਤੀਆਂ ਨਾਲ ਵਧੇਰੇ ਸਬੰਧਿਤ ਹੈ ਜਿੰਨਾਂ ਤਹਿਤ ਸਰਕਾਰ ਨੇ ਆਪਣੇ ਹੋਰ ਵਿਭਾਗਾਂ ਦੀ ਤਰ੍ਹਾਂ ਦੂਰਦਰਸ਼ਨ ਦੇ ਮਹਿਕਮੇ ਨੂੰ ਵੀ ਲੋਕਾਂ ਪ੍ਰਤੀ ਜਿਮੇਂਵਾਰ ਹੋਣ, ਉਹਨਾਂ ਨੂੰ ਸਿਖਿਅਤ ਕਰਨ, ਉਹਨਾਂ ਵਿੱਚ ਚੰਗੀਆਂ ਭਾਵਨਾਵਾਂ ਪੈਦਾ ਕਰਨ, ਚੰਗੇ ਵਿਚਾਰ ਪੈਦਾ ਕਰਨ ਵਰਗੀਆਂ ਜਿਮੇਂਵਾਰੀਆਂ ਤੋਂ ਮੁਕਤ ਕਰਕੇ ਵੱਧ ਤੋਂ ਵੱਧ ਇਸ਼ਤਿਹਾਰ ਬਟੋਰਕੇ ਕੇਵਲ 'ਕਮਾਈ' ਕਰਨ ਦੇ ਰਾਹ ਪਾਇਆ ਹੋਇਆ ਹੈ। ਇਸ ਰਾਹ 'ਤੇ ਦੂਰਦਰਸ਼ਨ ਨੂੰ ਅੱਗੇ ਪ੍ਰਾਈਵੇਟ ਚੈਨਲਾਂ ਨਾਲ ਅੰਨ੍ਹੀ ਮੁਕਾਬਲੇਬਾਜੀ ਦੇ ਰਾਹ ਪੈਣਾ ਪੈਂਦਾ ਹੈ ਜਿੰਨ੍ਹਾਂ ਦੀ ਕਾਰਜਕੁਸ਼ਲਤਾ ਦਾ ਟਾਕਰਾ ਕਰਨ ਲਈ ਦੂਰਦਰਸ਼ਨ ਦੀ ਅਫ਼ਸਰਸ਼ਾਹੀ ਵਧੇਰੇ ਮਿਹਨਤ ਕਰਨ ਦੀ ਬਜਾਏ ਇਹੋ ਜਿਹੇ ਸੀਰੀਅਲਾਂ ਵੱਲ ਮੁੜ ਗਈ ਹੈ ਜਿੰਨ੍ਹਾਂ ਨੂੰ ਭਾਰਤੀ ਲੋਕ ਸ਼ਰਧਾ ਵਸ ਵੇਖਣ ਲਈ ਮਜਬੂਰ ਹੋਣ। ਇਹ ਪੈਂਤੜਾ ਉਹਨਾਂ ਕੰਪਨੀਆਂ ਦੇ ਵੀ ਰਾਸ ਆਉਂਦਾ ਹੈ ਜਿੰਨ੍ਹਾਂ ਨੇ ਇਹਨਾਂ ਪ੍ਰੋਗਰਾਮਾਂ ਲਈ ਇਸ਼ਤਿਹਾਰ ਦੇਣੇ ਹੁੰਦੇ ਹਨ। ਕੰਪਨੀਆਂ ਦੇ ਚੁਸਤ ਇਸ਼ਤਿਹਾਰਬਾਜੀ ਪ੍ਰਬੰਧਕਾਂ (Advertisement Managers) ਨੂੰ ਪਤਾ ਹੈ ਕਿ ਜਿਹੜੇ ਲੋਕ ਵਿਗਿਆਨਕ ਨਜ਼ਰੀਏ ਦੇ ਪ੍ਰੋਗਰਾਮ ਵੇਖਣਗੇ ਉਹ ਚੀਜਾਂ ਨੂੰ ਵੀ ਪਰਖ ਪੜਤਾਲ ਕਰਕੇ ਖਰੀਦਣਗੇ ਉਹਨਾਂ ਲਈ ਇਸ਼ਤਿਹਾਰਬਾਜੀ ਵਸਤੂ ਬਾਰੇ ਜਾਣਕਾਰੀ ਮੁਹਈਆ ਕਰਨ ਦਾ ਸਾਧਨ ਤਾਂ ਹੋ ਸਕਦੀ ਹੈ ਪਰ ਵਸਤੂ ਨੂੰ ਖਰੀਦਣ ਲਈ ਭਰਮਾ ਨਹੀਂ ਸਕਦੀ। ਉਹ ਜਾਣਦੇ ਹਨ ਕਿ ਇਸ਼ਤਿਹਾਰਬਾਜੀ ਦੀ ਮਾਰ ਲਾਈਲੱਗ ਲੋਕਾਂ ਤੇ ਵੱਧ ਹੁੰਦੀ ਹੈ ਅਤੇ ਅਜਿਹੇ ਲਾਈਲੱਗ, ਬਿਨਾਂ ਪਰਖ-ਪੜਤਾਲ ਕੀਤੇ ਸੱਚ ਮੰਨਣ ਵਾਲੇ ਲੋਕ, ਇਹੋ ਜਿਹੇ ਅੰਧਵਿਸ਼ਵਾਸੀ ਪ੍ਰੋਗਰਾਮ ਵੇਖਣ ਵਾਲੇ ਦਰਸ਼ਕਾਂ ਵਿਚੋਂ ਹੀ ਮਿਲ ਸਕਦੇ ਹਨ। ਸੋ ਉਹ ਵੱਧ ਤੋਂ ਵੱਧ ਇਸ਼ਤਿਹਾਰ ਇਹੋ ਜਿਹੇ ਅੰਧਵਿਸ਼ਵਾਸ ਪੈਦਾ ਕਰਨ ਵਾਲੇ ਪ੍ਰੋਗਰਾਮਾਂ ਨੂੰ ਦਿੰਦੇ ਹਨ।

ਦੂਜੇ ਪਾਸੇ ਇਹੋ ਜਿਹੇ ਪ੍ਰੋਗਰਾਮ ਬਨਾਉਣੇ ਨਿਰਮਾਤਾਵਾਂ ਲਈ ਵੀ ਸੌਖੇ ਰਹਿੰਦੇ ਹਨ। ਮਿਥਿਹਾਸਕ ਪ੍ਰੋਗਰਾਮ ਬਨਾਉਣ ਲਈ ਕਿਸੇ ਕਿਸਮ ਦੀ ਗੰਭੀਰ ਜਾਣਕਾਰੀ ਦੀ ਲੋੜ ਨਹੀਂ ਪੈਂਦੀ। ਮਿਥਿਹਾਸਕ ਕਥਾ ਨੂੰ ਵੱਧ ਤੋਂ ਵੱਧ ਰੌਚਿਕ ਬਨਾਉਣ ਲਈ ਲੋੜ ਅਨੁਸਾਰ ਜਿਹੋ ਜਿਹੇ ਦਿਲ ਚਾਹਵੇ ਅੰਸ਼ ਭਰੇ ਜਾ ਸਕਦੇ ਹਨ ਜਦ ਕਿ ਇਤਿਹਾਸਕ ਸੀਰੀਅਲ ਬਨਾਉਣ ਲਈ ਉਸ ਦੌਰ ਦੇ ਇਤਹਾਸਕ ਤੱਥਾਂ ਬਾਰੇ ਡੂੰਘੀ ਜਾਣਕਾਰੀ ਹਾਸਲ ਕਰਨ ਦੀ ਲੋੜ ਪੈਂਦੀ ਹੈ। ਇਸੇ ਤਰ੍ਹਾਂ ਵਿਗਿਆਨਕ ਪ੍ਰੋਗਰਾਮ ਦੇ ਮੁਕਾਬਲੇ ਕਰਾਮਾਤਾਂ ਤੇ ਆਧਾਰਿਤ ਪ੍ਰੋਗਰਾਮ ਤਿਆਰ ਕਰਨਾ ਬਹੁਤ ਅਸਾਨ ਹੈ ਕਿਉਂ ਕਿ ਵਿਗਿਆਨਕ ਪ੍ਰੋਗਰਾਮ ਤਿਆਰ ਕਰਨ ਲਈ ਉਸ ਵਿਸ਼ੇ ਨਾਲ ਸਬੰਧਿਤ ਵਿਗਿਆਨਕ ਜਾਣਕਾਰੀ ਹਾਸਲ ਕਰਨੀ ਬਹੁਤ ਜਰੂਰੀ ਹੁੰਦੀ ਹੈ। ਵੈਸੇ ਵੀ ਮਨੁੱਖਤਾ ਦੁਆਰਾ ਨਵੇਂ ਹਾਸਲ ਕੀਤੇ ਗਿਆਨ ਬਾਰੇ ਜਾਣਕਾਰੀ ਦੇਣਾ, ਨਵੀਆਂ ਰੁਚੀਆਂ ਪੈਦਾ ਕਰਨੀਆਂ, ਮਨੁੱਖਤਾ ਨੂੰ ਦਰਪੇਸ਼ ਨਵੀਆਂ ਸਮਸਿਆਵਾਂ ਦੇ ਹੱਲ ਪੇਸ਼ ਕਰਨੇ, ਇਹਨਾਂ ਬਾਰੇ ਲੋਕਾਂ ਨੂੰ ਜਾਗਰੂਕ ਕਰਨਾ ਵੱਧ ਮਿਹਨਤ ਦੀ ਮੰਗ ਕਰਦਾ ਹੈ ਜਦ ਕਿ ਸਦੀਆਂ ਤੋਂ ਚੱਲੀਆਂ ਆਉਂਦੀਆਂ ਪ੍ਰੰਪਰਾਵਾਂ ਨੂੰ ਪੱਕਾ ਕਰੀ ਜਾਣਾ, ਬਣੀ ਬਣਾਈ ਲੀਹ ਵਿੱਚ ਚੱਲੀ ਜਾਣ ਵਾਂਗ ਸੌਖੇਰਾ ਹੁੰਦਾ ਹੈ।

ਵੱਖ ਵੱਖ ਸਿਆਸੀ ਪਾਰਟੀਆਂ ਇਹੋ ਜਿਹੇ ਪ੍ਰੋਗਰਾਮਾਂ ਨੂੰ ਵੱਧ ਤੋਂ ਵੱਧ ਹੱਲਾਸ਼ੇਰੀ ਦੇ ਕੇ ਕਿਵੇਂ ਆਪਣੀ ਵੋਟ ਬੈਂਕ ਵਧਾਉਣ ਦੀ ਕੋਸ਼ਿਸ ਕਰਦੀਆਂ ਹਨ ਇਸ ਬਾਰੇ ਅਕਸਰ ਜਿਕਰ ਚਲਦਾ ਰਹਿੰਦਾ ਹੈ, ਸੋ ਇਸ ਬਾਰੇ ਲਿਖਣ ਦੀ ਲੋੜ ਨਹੀਂ ਜਾਪਦੀ।

ਇਸ ਤਰ੍ਹਾਂ ਨਿਰਮਾਤਾਵਾਂ, ਇਸ਼ਤਿਹਾਰ ਦੇਣ ਵਾਲੀਆਂ ਕੰਪਨੀਆਂ, ਦੂਰਦਰਸ਼ਨ ਦੀ ਅਫਸਰਸ਼ਾਹੀ, ਸਿਆਸੀ ਪਾਰਟੀਆਂ ਅਤੇ ਅੰਧਵਿਸ਼ਵਾਸੀ ਮਾਨਸਿਕਤਾ ਵਾਲੇ ਦਰਸ਼ਕਾਂ ਦੇ ਜੋੜ-ਮੇਲ ਵਿਚੋਂ ਇਹੋ ਜਿਹੇ ਪ੍ਰੋਗਰਾਮਾਂ ਦੀ ਭਰਮਾਰ ਹੋ ਗਈ ਹੈ ਜੋ ਪਹਿਲਾਂ ਹੀ ਪਛੜੇ ਲੋਕਾਂ ਦੀ ਸੋਚ ਨੂੰ ਹੋਰ ਵੀ ਪਛੜਾਉਣ ਵਿੱਚ ਜੋਰਦਾਰ ਹਿੱਸਾ ਪਾ ਰਹੇ ਹਨ। ਟੈਲੀਵੀਜਨ, ਅੱਜ ਦੇ ਯੁੱਗ ਵਿਚ, ਮਨੋਰੰਜਨ, ਜਾਣਕਾਰੀ ਅਤੇ ਸਭਿਆਚਾਰਕ ਤਬਦੀਲੀ ਦਾ ਮੁੱਖ ਸਾਧਨ ਹੈ ਪਰ ਇਸ ਨੂੰ ਉਪਰੋਕਤ ਨਾਂਹ-ਪੱਖੀ ਸ਼ਕਤੀਆਂ ਦੇ ਚੱਕਰ ਵਿਚੋਂ ਕੱਢਣ ਲਈ ਜੋਰਦਾਰ ਕੋਸ਼ਿਸਾਂ ਕਰਨੀਆਂ ਪੈਣਗੀਆਂ।

- - o - -

ਟੈਲੀਵੀਜ਼ਨ ਦੇ ਨਾਲ ਨਾਲ ਅਖਬਾਰ/ਮੈਗਜ਼ੀਨ ਵੀ ਸੂਚਨਾ ਅਤੇ ਸੰਚਾਰ ਦੇ ਮਹੱਤਵਪੂਰਨ ਸਾਧਨ ਹਨ। ਚਾਹੇ ਇਹਨਾਂ ਵਿੱਚ ਵਿਗਿਆਨਕ ਨਜ਼ਰੀਏ ਦੀਆਂ ਧਾਰਨੀ ਸ਼ਕਤੀਆਂ ਦਾ ਜ਼ਿਕਰਯੋਗ ਸਥਾਨ ਅਤੇ ਪ੍ਰਭਾਵ ਬਣਿਆ ਹੋਇਆ ਹੈ ਪਰ ਫਿਰ ਵੀ ਇਹਨਾਂ ਦਾ ਰੋਲ ਵੀ ਅੰਧਵਿਸ਼ਵਾਸੀ ਸੋਚ ਵੱਲ ਤਿਲਕਣਬਾਜੀ ਵਾਲਾ ਬਣਿਆ ਰਹਿੰਦਾ ਹੈ। ਅੰਧਵਿਸ਼ਵਾਸੀ ਅਤੇ ਮਨੁੱਖਤਾ ਮਾਰੂ ਸੋਚ ਦੇ ਖੱਡੇ ਵਿੱਚ ਡਿਗਣੋ ਰੋਕਣ ਲਈ ਇਹਨਾਂ (ਪ੍ਰਿੰਟ ਮੀਡੀਏ) ਵਿਚਲੇ ਗਲਤ ਰੁਝਾਨਾਂ ਖਿਲਾਫ ਲਗਾਤਾਰ ਸੰਘਰਸ਼ ਜਾਰੀ ਰੱਖਣ ਦੀ ਲੋੜ ਪੈਂਦੀ ਹੈ। ਅਗਸਤ ਮਹੀਨੇ ਵਿੱਚ (24 ਅਗਸਤ) ਜੱਗਬਾਣੀ

ਅਖਬਾਰ ਵਿੱਚ ਫਿਰੋਜਪੁਰ ਜਿਲੇ ਦੇ ਜਲਾਲਾਬਾਦ ਕਸਬੇ ਨੇੜਲੇ ਪਿੰਡ ਸੂਰਘੁਰੀ ਵਿਖੇ ਇੱਕ ਲੜਕੀ ਦੇ ਕਥਿਤ ਪੁਨਰਜਨਮ ਬਾਰੇ ਖਬਰ ਛਪੀ। ਜੱਗਬਾਣੀ ਅਖਬਾਰ ਅੰਧਵਿਸ਼ਵਾਸੀ ਸੋਚ ਦੇ ਖੇਤਰ ਵਿੱਚ ਮੋਹਰੀ ਮੰਨਿਆ ਜਾਦਾ ਹੈ ਸੋ ਇਸ ਅਖਬਾਰ ਨੇ ਇਸ ਖਬਰ ਨੂੰ ਵੱਖਰੇ ਰੰਗ ਦੀ ਡੱਬੀ ਲਾ ਕੇ ਚਮਕਾਇਆ। ਤਰਕਸ਼ੀਲ ਸੋਸਾਇਟੀ ਪੰਜਾਬ ਦੀ ਮੁਕਤਸਰ-ਲੱਖੇਵਾਲੀ ਇਕਾਈ ਨੇ ਜਦ ਇਸਦੀ ਪੜਤਾਲ ਕੀਤੀ ਤਾਂ ਹਮੇਸ਼ਾਂ ਦੀ ਤਰ੍ਹਾਂ ਪੁਨਰ-ਜਨਮ ਦੀ ਇਸ ਖਬਰ ਵਿੱਚ ਭੋਰਾ ਭਰ ਵੀ ਸਚਾਈ ਨਾ ਮਿਲੀ। ਪੜਤਾਲ ਤੋਂ ਬਾਅਦ ਤਰਕਸ਼ੀਲ ਮੈਂਬਰਾਂ ਨੇ ਜਦ ਖ਼ਬਰ ਭੇਜਣ ਵਾਲੇ ਜਲਾਲਾਬਾਦ ਦੇ ਪੱਤਰਕਾਰ ਨਾਲ ਗੱਲਬਾਤ ਕੀਤੀ ਕਿ "ਤੇਰੀ ਭੇਜੀ ਖਬਰ ਵਿੱਚ ਤਾਂ ਕੋਈ ਸਚਾਈ ਨਹੀਂ ਨਿਕਲੀ, ਅਸੀਂ ਕੁੜੀ ਨਾਲ ਹੋਈ ਸਾਰੀ ਗੱਲਬਾਤ ਆਹ ਟੇਪ ਕਰਕੇ ਲਿਆਏ ਹਾਂ, ਤੂੰ ਇਹ ਖਬਰ ਕਿਸ ਆਧਾਰ 'ਤੇ ਭੇਜੀ ਸੀ?" ਤਾਂ ਪੱਤਰਕਾਰ ਸਾਹਿਬ ਕਹਿਣ ਲੱਗੇ, "ਮੈਨੂੰ ਤਾਂ ਇਥੇ ਕੋਈ ਦੱਸ ਗਿਆ ਸੀ ਕਿ ਫਲਾਣੀ ਜਗ੍ਹਾ ਤੇ ਪੁਨਰਜਨਮ ਹੋਇਆ ਹੈ, ਮੈਂ ਖਬਰ ਭੇਜ ਦਿੱਤੀ। ਮੈਂ ਕਿਹੜਾ ਆਪ ਜਾ ਕੇ ਆਇਆ ਸੀ, ਹੁਣ ਆਪਾਂ ਖਬਰ ਦਾ ਖੰਡਨ ਭੇਜ ਦਿੰਦੇ ਹਾਂ।" ਜਦ ਇਹੋ ਜਿਹੀ 'ਖੋਜ-ਪੂਰਨ ਪੱਤਰਕਾਰੀ' ਚੱਲ ਰਹੀ ਹੋਵੇ ਤਾਂ ਸੱਚ ਦਾ ਕੀ ਹਾਲ ਹੋਵੇਗਾ, ਇਸਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

ਸੰਚਾਰ ਸੁਵਿਧਾਵਾਂ ਵਧਣ ਨਾਲ ਇਹੋ ਜਿਹੀਆਂ ਅਫਵਾਹ-ਨੁਮਾ 'ਖਬਰਾਂ' ਕਿਵੇਂ ਤੁਰੰਤ ਦੁਨੀਆਂ ਦੇ ਦੂਜੇ ਕੋਨੇ ਵਿੱਚ ਪਹੁੰਚ ਜਾਂਦੀਆਂ ਹਨ ਇਸ ਦੀ ਉਦਾਹਰਣ ਵੀ ਇਸੇ ਕੇਸ ਦੇ ਸਬੰਧ ਵਿੱਚ ਵੇਖਣ ਨੂੰ ਮਿਲੀ। ਕੈਨੇਡਾ ਵਿੱਚ ਬੈਠੇ ਤਰਕਸ਼ੀਲ ਲਹਿਰ ਦੇ ਹਮਦਰਦ ਸ੍ਰੀ ਅਮਨਪਾਲ ਸਾਰਾ ਨੇ ਟੋਰਾਂਟੋ (ਕੈਨੇਡਾ) ਤੋਂ ਛਪਦੇ ਇੱਕ ਪੰਜਾਬੀ ਹਫਤਾਵਾਰ 'ਪੰਜ ਪਾਣੀ' ਦੀ ਕਟਿੰਗ ਭੇਜੀ ਹੈ ਜਿਸ ਵਿੱਚ ਇਸੇ ਪੁਨਰਜਨਮ ਦੀ 'ਖਬਰ' ਨੂੰ ਹੋਰ ਮਸਾਲਾ ਲਾ ਕੇ ਛਾਪਿਆ ਗਿਆ ਸੀ ਅਤੇ ਦਾਅਵਾ ਕੀਤਾ ਗਿਆ ਸੀ ਕਿ ਸਾਡਾ ਪੱਤਰਕਾਰ ਇਸ ਬਾਰੇ ਖੁਦ ਪੜਤਾਲ ਕਰਕੇ ਆਇਆ ਹੈ। ਜਦ ਕਿ ਅਸਲ ਵਿੱਚ ਇਹ ਖਬਰ ਜੱਗਬਾਣੀ ਵਿੱਚੋਂ ਹੀ ਚੁੱਕੀ ਗਈ ਸੀ ਅਤੇ ਜਿਵੇਂ ਕਿ ਪਹਿਲਾਂ ਜਿਕਰ ਆਇਆ ਹੈ ਜੱਗਬਾਣੀ ਅਖਬਾਰ ਦੇ ਪੱਤਰਕਾਰ ਨੇ ਸੁਣੀ ਸੁਣਾਈ ਗੱਲ ਨੂੰ 'ਐਵੇਂ ਹੀ' ਖਬਰ ਬਣਾ ਕੇ ਭੇਜ ਦਿੱਤਾ ਸੀ। ਸੋ ਸੰਚਾਰ ਸਾਧਨਾਂ ਵਿੱਚ ਹੋਈ ਵਿਗਿਆਨਕ ਤਰੱਕੀ ਨੂੰ ਜੋਰ ਸ਼ੋਰ ਨਾਲ ਅਫਵਾਹਾਂ ਅਤੇ ਗੈਰਵਿਗਿਆਨਕ ਵਿਚਾਰ ਫੈਲਾਉਣ ਲਈ ਵਰਤਿਆ ਜਾ ਰਿਹਾ ਹੈ। ਇਸ ਦਾ ਮੁਕਾਬਲਾ ਕਰਨ ਲਈ ਸਾਨੂੰ ਸੰਚਾਰ ਦੇ ਖੇਤਰ ਵਿੱਚ ਹੋਈਆਂ ਆਧੁਨਿਕ ਖੋਜਾਂ ਨੂੰ ਵਿਗਿਆਨਕ ਵਿਚਾਰਾਂ ਦੇ ਪ੍ਰਸਾਰ ਖਾਤਰ ਵਰਤਣ ਲਈ ਸਾਧਨ ਜੁਟਾਉਣ ਦੀਆਂ ਕੋਸ਼ਿਸਾਂ ਤੇਜ ਕਰਨੀਆਂ ਪੈਣਗੀਆਂ।

ਇਵੇਂ ਹੀ ਜੁਲਾਈ ਮਹੀਨੇ ਵਿੱਚ 'ਪੰਜਾਬੀ ਟ੍ਰਿਬਿਊਨ' ਵਿੱਚ ਬਠਿੰਡੇ ਤੋਂ ਕਿਸੇ ਪਾਠਕ ਦਾ ਖਤ ਛਪਿਆ ਸੀ ਜਿਸ ਦਾ ਸਿਰਲੇਖ ਸੀ 'ਤਰਕਸ਼ੀਲ ਲਹਿਰ ਇੱਕ ਆਡੰਬਰ'। ਖ਼ਤ ਵਿੱਚ ਤਰਕਸ਼ੀਲਾਂ ਖਿਲਾਫ ਕੁਝ ਬੇਸਿਰ-ਪੈਰ ਦੀਆਂ ਗੱਲਾਂਬਾਤਾਂ ਸਨ ਪਰ ਅਖਬਾਰ ਨੇ ਉਸ ਖਤ ਨੂੰ ਖੁਲ੍ਹੀ ਥਾਂ ਦਿੱਤੀ। ਜਦ ਕੁਝ ਤਰਕਸ਼ੀਲ ਦੋਸਤ ਉਸਨੂੰ ਮਿਲੇ ਕਿ ਤਰਕਸ਼ੀਲ ਲਹਿਰ ਬਾਰੇ ਜੋ ਤੂੰ ਲਿਖਿਆ ਹੈ ਉਹ ਕਿਸ ਆਧਾਰ 'ਤੇ ਲਿਖਿਆ ਹੈ, ਜਰਾ ਸਾਨੂੰ ਵੀ ਸਮਝਾ। ਤਾਂ ਉਹ ਵਿਅਕਤੀ ਕਹਿਣ ਲੱਗਾ ਕਿ ਮੇਰੇ ਵਿਚਾਰ ਤਾਂ ਇਉਂ ਨਹੀ ਹਨ, ਮੈਂ ਤਾਂ ਬੱਸ ਅਖਬਾਰ ਲਈ ਲਿਖਣਾ ਸਿੱਖਣ ਦੀ ਕੋਸ਼ਿਸ ਕਰ ਰਿਹਾ ਸੀ, ਮੈਂ 'ਹੱਥ ਖੋਲ੍ਹਣ' ਲਈ ਇਸ ਵਿਸ਼ੇ 'ਤੇ ਲਿਖਕੇ ਭੇਜ ਦਿੱਤਾ, ਮੈਨੂੰ ਬੜੀ ਖੁਸ਼ੀ ਹੋਈ ਕਿ ਮੇਰਾ ਲਿਖਿਆ ਵੀ ਕਿਤੇ ਛਪ ਗਿਆ।

ਸੋ ਜਿਥੇ ਤਰਕਸ਼ੀਲਤਾ ਵਰਗੇ ਸੰਜੀਦਾ ਮਸਲਿਆਂ ਬਾਰੇ ਸਿਰਫ 'ਹੱਥ ਖੋਲ੍ਹਣ' ਲਈ ਖਤ/ਆਰਟੀਕਲ ਲਿਖੇ ਜਾਂਦੇ ਹੋਣ ਅਤੇ ਅਖਬਾਰਾਂ ਵਲੋਂ ਛਾਪੇ ਵੀ ਜਾਂਦੇ ਹੋਣ ਉਥੇ ਵਿਗਿਆਨਕ ਸੋਚ ਨੂੰ ਸਾਬਤ ਕਦਮੀ ਖੜਨ ਲਈ ਕਿੰਨੀ ਮਿਹਨਤ ਦੀ ਲੋੜ ਹੈ ਇਸਦਾ ਅੰਦਾਜਾ ਲਗਾਇਆ ਜਾ ਸਕਦਾ ਹੈ।

ਅੱਜ ਕੱਲ 'ਪੰਜਾਬੀ ਟ੍ਰਿਬਿਊਨ' ਵਿੱਚ ਵਿਗਿਆਨਕ ਸੋਚ ਦੇ ਖਿਲਾਫ ਲਿਖਣ ਵਾਲਿਆਂ ਦੀ ਚੰਗੀ ਪੁੱਛਗਿਛ ਹੈ। ਇਸੇ ਤਹਿਤ 16 ਸਤੰਬਰ ਨੂੰ ਰੀਤੀ - ਰਿਵਾਜਾਂ ਬਾਰੇ ਇੱਕ ਲੇਖ ਛਾਪਿਆ ਗਿਆ ਹੈ ਜਿਸ ਵਿੱਚ ਅਜਿਹਾ 'ਗਿਆਨ' ਦਰਜ ਹੈ - 'ਤੇਲ ਸਰੋਂ ਦਾ ਹੋਵੇ ਤਾਂ ਉਸਦੀ ਖਾਸ ਮਹਿਕ ਨਾਲ ਭੈੜੀਆਂ ਰੂਹਾਂ ਦੌੜ ਜਾਂਦੀਆਂ ਹਨ,' 'ਮਾਂਗ ਵਿੱਚ ਪਏ ਸੰਧੂਰ ਨਾਲ ਭੈੜੀਆਂ ਰੂਹਾਂ ਨੇੜੇ ਨਹੀਂ ਆਉਂਦੀਆਂ,' 'ਸਾਬਤ ਮਾਂਹ ਜਿਥੇ ਸ਼ਕਤੀ ਦਾ ਭੰਡਾਰ ਹਨ ਉਥੇ ਸਨਿਚਰ ਗ੍ਰਹਿ ਤੋਂ ਵੀ ਬਚਾਉਂਦੇ ਹਨ।' ਹੁਣ ਅਜਿਹਾ ਕੁਝ ਲਿਖਣ ਅਤੇ ਛਾਪਣ ਵਾਲਿਆਂ ਦੀ ਸਮਝ ਤੇ ਕੀ ਟਿੱਪਣੀ ਕੀਤੀ ਜਾਵੇ?

ਸੋ ਟੈਲੀਵੀਜ਼ਨ ਦੀ ਤਰ੍ਹਾਂ ਪ੍ਰਿੰਟ ਮੀਡੀਆ ਵੀ ਬਹੁਤ ਵਾਰ ਅੰਧਵਿਸ਼ਵਾਸਾਂ ਦੀ ਦਲਦਲ ਵਿਚੋਂ ਨਿਕਲਣ ਦੀ ਕੋਸ਼ਿਸ ਕਰਦੇ ਦਿਮਾਗਾਂ ਨੂੰ ਮੁੜ ਉਸੇ ਦਲਦਲ ਵਿੱਚ ਧੱਕਾ ਦੇਣ ਦਾ ਰੋਲ ਅਦਾ ਕਰਦਾ ਹੈ ਜਦ ਕਿ ਇਸਦਾ ਰੋਲ ਅੰਧਵਿਸ਼ਵਾਸੀ ਦਲਦਲ ਵਿਚੋਂ ਨਿਕਲਣ ਦੀ ਕੋਸ਼ਿਸ ਕਰਨ ਵਾਲਿਆਂ ਦੀ ਬਾਂਹ ਫੜਕੇ ਬਾਹਰ ਕੱਢਣ ਵਾਲਾ ਹੋਣਾ ਚਾਹੀਦਾ ਹੈ। ਹਰ ਤਰ੍ਹਾਂ ਦੇ ਮੀਡੀਏ ਨਾਲ ਸਬੰਧਿਤ ਚੇਤਨ ਲੋਕਾਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਮੀਡੀਏ ਦੀ ਸ਼ਕਤੀ ਨੂੰ ਸਹੀ ਦਿਸ਼ਾ ਵੱਲ ਮੋੜਨ। ✧✦✧





# ਆਸਤਿਕਤਾ ਤੋਂ ਨਾਸਤਿਕਤਾ ਵੱਲ : ਡਾ. ਹਰਬਾਗ



*ਡਾ. ਹਰਬਾਗ ਸਿੰਘ ਐਮ. ਡੀ., ਡੀ. ਐਮ. ਮੈਡੀਕਲ ਕਾਲਿਜ ਫਰੀਦਕੋਟ ਵਿਖੇ ਨਿਓਰੋਲੋਜੀ (Neurology) ਦੇ ਮਾਹਿਰ ਹਨ। ਜਮਹੂਰੀ ਹੱਕਾਂ ਦੀ ਲਹਿਰ ਨਾਲ ਜੁੜੇ ਹੋਣ ਤੋਂ ਇਲਾਵਾ ਲੋਕ ਮੋਰਚਾ ਪੰਜਾਬ ਦੇ ਸਰਗਰਮ ਆਗੂ ਹਨ। ਡਾ. ਹਰਬਾਗ ਤੀਖਣ ਬੁੱਧੀ ਦੇ ਮਾਲਕ ਹਨ। ਉਹਨਾਂ ਨੇ ਜਨਤਕ ਸਰਗਰਮੀਆਂ ਵਿੱਚ ਸਰਗਰਮ ਸ਼ਮੂਲੀਅਤ ਦੇ ਨਾਲ-ਨਾਲ ਅਕਾਦਮਿਕ ਖੇਤਰ ਵਿੱਚ ਅਹਿਮ ਪ੍ਰਾਪਤੀਆਂ ਕੀਤੀਆਂ ਹਨ। ਆਪਣੇ ਕਿੱਤੇ ਪ੍ਰਤੀ ਸੁਹਿਰਦ ਹੋਣ ਦੇ ਨਾਲ-ਨਾਲ ਉਹ ਮਨੁੱਖੀ ਜਿੰਦਗੀ ਨੂੰ ਚੰਗੇਰਾ ਬਣਾਉਣ ਲਈ ਸੰਘਰਸ਼ਸ਼ੀਲ ਹਨ।*

**(ਸੰਪਾਦਕੀ ਬੋਰਡ)**

**? ਹੁਣ ਤੁਸੀਂ ਨਾਸਤਿਕ ਵਿਚਾਰਾਂ ਦੇ ਧਾਰਨੀ ਹੋ। ਕੀ ਬਚਪਨ ਤੋਂ ਹੀ ਤੁਸੀਂ ਇਹਨਾਂ ਵਿਚਾਰਾਂ ਦੇ ਸੀ ?**

- ਘਰ ਵਿੱਚ ਵੱਡਿਆਂ ਦੇ ਧਾਰਮਿਕ ਰੁਚੀ ਦੇ ਹੋਣ ਕਰਕੇ ਬਚਪਨ ਵਿੱਚ ਮੈਂ ਧਾਰਮਿਕ ਵਿਚਾਰਾਂ ਦਾ ਧਾਰਨੀ ਸੀ। ਮੇਰੇ ਮਾਤਾ ਜੀ ਮੈਨੂੰ ਹਰ ਰੋਜ਼ ਤੜਕੇ ਗੁਰਦੁਆਰੇ ਲੈ ਜਾਂਦੇ ਸਨ। ਛੋਟੀ ਉਮਰ ਵਿੱਚ ਮੈਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਪੜ੍ਹਨ ਲਾ ਦਿੱਤਾ ਗਿਆ। ਮੈਂ ਤੜਕੇ ਜਾਕੇ ਗੁਰਦਵਾਰੇ ਨਿਤਨੇਮ ਦਾ ਪਾਠ ਕਰਦਾ ਸੀ। ਦਿਨ ਵੇਲੇ ਜਾਕੇ ਵੀ ਕੁਝ ਸਮਾਂ ਪਾਠ ਕਰਦਾ ਸੀ। ਪਾਠ ਵਿੱਚੋਂ ਕਾਫ਼ੀ ਕੁਝ ਤਾਂ ਮੈਨੂੰ ਸਮਝ ਹੀ ਨਹੀਂ ਸੀ ਲਗਦਾ। ਪਰ ਜਿਉਂ-ਜਿਉਂ ਮੈਂ ਵੱਡਾ ਹੁੰਦਾ ਗਿਆ, ਮੈਨੂੰ ਪਾਠ ਦੀ ਕੁਝ ਕੁਝ ਸਮਝ ਆਉਣ ਲੱਗੀ। ਹੌਲੀ ਹੌਲੀ ਸਮਝ ਵਧਦੀ ਗਈ। ਫਿਰ ਮੈਨੂੰ ਲੱਗਣ ਲੱਗ ਪਿਆ ਕਿ ਮਨੁੱਖ ਦੇ ਜੀਵਨ ਦਾ ਅਸਲ ਮੰਤਵ ਰੱਬ ਦੀ ਪ੍ਰਾਪਤੀ ਹੈ। ਮੈਂ ਇਸ ਪਾਸੇ ਵੱਲ ਗੰਭੀਰ ਕੋਸ਼ਿਸ਼ਾਂ ਕਰਨ ਲੱਗਿਆ। ਇਸ ਮੰਤਵ ਲਈ ਮੈਂ ਪਾਠ ਕਰਨਾ ਸ਼ੁਰੂ ਕਰ ਦਿੱਤਾ। ਕਿਉਂਕਿ ਕਿਹਾ ਜਾਂਦਾ ਸੀ ਕਿ ਵਧੇਰੇ ਪਾਠ ਕਰਨ ਨਾਲ ਰੱਬ ਦੀ ਪ੍ਰਾਪਤੀ ਹੋ ਸਕਦੀ ਹੈ। ਸਮਾਧੀ, ਜਾਪ ਆਦਿ ਕਰਨ ਨਾਲ ਵੀ ਰੱਬ ਦੀ ਪ੍ਰਾਪਤੀ ਹੋਣ ਬਾਰੇ ਸੁਣਿਆ, ਇਸ ਤਰ੍ਹਾਂ ਸਮਾਧੀ ਅਤੇ ਜਾਪ ਆਦਿ ਵੀ ਕਰਨਾ ਸ਼ੁਰੂ ਕਰ ਦਿੱਤਾ। ਪਰ ਇਸਦੇ ਨਾਲ ਹੀ ਮੈਨੂੰ ਪਾਠ ਤੇ ਹੋਰ ਧਾਰਮਿਕ ਪੁਸਤਕਾਂ ਦੀ ਹੋਰ ਵਧੇਰੇ ਸਮਝ ਆਉਣ ਲੱਗ ਪਈ। ਹੁਣ ਮੇਰੇ ਮਨ ਨੂੰ ਉਹਨਾਂ 'ਚੋਂ ਕੁਝ ਗੱਲਾਂ ਮੰਨਣੀਆਂ ਮੁਸ਼ਕਲ ਲੱਗਣ ਲੱਗ ਪਈਆਂ। ਜਦੋਂ ਵੀ ਮੈਂ ਪਾਠ ਕਰਦਾ ਤਾਂ ਉਸ ਵਿਚ ਦਰਜ ਧਾਰਨਾਵਾਂ ਬਾਰੇ ਮੈਨੂੰ ਸੁਆਲ ਨਾਲ ਦੀ ਨਾਲ ਉਠਣ ਲਗਦੇ। ਜਿਵੇਂ ਕਿ ਮੌਤ ਬਾਰੇ ਆਮ ਤੌਰ ਤੇ ਜਮਦੂਤਾਂ ਦਾ ਜਿਕਰ ਆਉਂਦਾ। ਮੈਂ ਇੱਧਰੋਂ ਉਧਰੋਂ ਪੁੱਛਦਾ ਕਿ ਕਿਸੇ ਨੇ ਕਦੇ ਮਰਨ ਵਾਲੇ ਵਿਅਕਤੀ ਨੇੜੇ ਜਮਦੂਤ ਦੇਖੇ ਹਨ। ਇਸਦੀ ਕਦੇ ਵੀ ਪੁਸ਼ਟੀ ਨਾ ਹੋ ਸਕਦੀ। ਇਸ ਤਰ੍ਹਾਂ 'ਜਮ ਕਾ ਡੰਡ ਬੁਰਾ ਹੈ' ਆਦਿ ਤੁਕਾਂ ਦੇ ਸਹੀ ਹੋਣ ਬਾਰੇ ਦੁਵਿਧਾ ਖੜ੍ਹੀ ਹੋਣ ਲੱਗ ਪਈ। ਜਿਉਂ-ਜਿਉਂ ਬ੍ਰਹਿਮੰਡ ਬਾਰੇ ਜਾਣਕਾਰੀ ਮਿਲੀ ਤਾਂ ਨਰਕ-ਸੁਰਗ ਦੀ ਥਾਂ ਕਿਹੜੇ ਤਾਰੇ ਜਾਂ ਚੰਦ ਕੋਲ ਹੈ, ਇਸ ਬਾਰੇ ਸੁਆਲ ਉਠਣ ਲੱਗੇ। ਇਸਦਾ ਤਸੱਲੀਬਖਸ਼ ਜੁਆਬ ਨਾ ਮਿਲਣ ਕਰਕੇ ਇਹ ਵਿਚਾਰ ਵੀ ਫਰਜ਼ੀ ਲੱਗਣ ਲੱਗ ਪਿਆ। ਇਸੇ ਤਰ੍ਹਾਂ ਰੱਬ ਦੇ ਕਣ ਕਣ 'ਚ ਸਮਾਏ ਹੋਣ, ਉਸਦਾ ਹਰ ਗੱਲ ਬਾਰੇ ਜਾਣੀ ਜਾਣ ਹੋਣਾ ਆਦਿ ਧਾਰਨਾਵਾਂ ਬਾਰੇ ਕੋਈ ਸਬੂਤ ਨਾ ਮਿਲਦੇ। 'ਕਰੇ ਕਰਾਵੇ ਆਪੇ ਆਪ, ਮਾਣਸ ਦੇਹ ਕੇ ਕੁਛ ਨਹੀ ਹਾਥ' ਦੀ ਤੁਕ ਅਨੁਸਾਰ ਮਨੁੱਖ ਦੇ ਹੱਥ ਵੱਸ ਕੁਝ ਨਹੀਂ। ਫਿਰ ਚੰਗਾ ਮਾੜਾ ਕਰਨ ਬਦਲੇ ਉਸਨੂੰ ਸੁਰਗ-ਨਰਕ ਕਿਉਂ ਮਿਲਣ। ਇਸ ਤਰ੍ਹਾਂ ਧਰਮ ਬਾਰੇ ਮੇਰਾ ਵਿਸ਼ਵਾਸ ਹੌਲੀ ਹੌਲੀ ਉਠਦਾ ਗਿਆ। ਇਸੇ **ਸਮੇਂ ਮੈਨੂੰ ਮਾਰਕਸਵਾਦ** ਬਾਰੇ ਵੀ ਪਤਾ ਲੱਗਿਆ। **ਇਸ ਨਾਲ ਰਹਿੰਦਾ ਖੂੰਹਦਾ ਪ੍ਰਭਾਵ** ਵੀ ਖਤਮ ਹੋ **ਗਿਆ।** 1977 ਵਿੱਚ ਮੈਨੂੰ ਡਾ. ਅਬਰਾਹਮ ਟੀ. ਕਾਵੂਰ ਦੀ **ਪੁਸਤਕ** 'ਦੀ ਬੀਗੌਨ ਗੌਡਮੈਨ' ਪੜ੍ਹਨ ਲਈ ਮਿਲੀ। ਭਾਵੇਂ ਧਰਮ ਦਾ ਵਿਸ਼ਵਾਸ ਪਹਿਲਾਂ ਹੀ ਉਠ ਚੁੱਕਿਆ ਸੀ ਪਰ ਇਸ ਕਿਤਾਬ ਦੀਆਂ ਦਲੀਲਾਂ ਨੇ ਮੈਨੂੰ ਬਹੁਤ ਕਾਇਲ ਕੀਤਾ।

**? ਆਮ ਤੌਰ ਤੇ ਸਮਝਿਆ ਜਾਂਦਾ ਹੈ ਕਿ ਧਰਮ ਮਨੁੱਖ ਨੂੰ ਵਧੀਆ ਬਣਾਉਣ ਵਿੱਚ ਸਹਾਈ ਹੁੰਦਾ ਹੈ। ਕੀ ਤੁਸੀਂ ਇਸ ਵਿਚਾਰ ਨਾਲ ਸਹਿਮਤ ਹੋ ?**

- ਵੈਸੇ ਤਾਂ ਬੰਦੇ ਦੇ ਕਿਹੜੇ ਗੁਣਾਂ ਨੂੰ ਵਧੀਆ ਕਿਹਾ ਜਾਵੇ ਇਸ ਬਾਰੇ ਵੀ ਅੱਡ ਅੱਡ ਰਾਏ ਹੋ ਸਕਦੀ ਹੈ ਕਿਉਂਕਿ ਕਈ ਵਾਰ ਧਾਰਮਿਕ ਅਸਥਾਨਾਂ ਦੀ ਸੇਵਾ ਕਰਨ ਜਾਂ ਉਪਰੋਂ ਦੇਖਣ ਨੂੰ ਹੋਰ ਸਮਾਜ ਸੇਵਾ ਕਰਨ ਵਾਲਿਆਂ ਨੂੰ ਵਧੀਆ ਮੰਨਿਆ ਜਾਂਦਾ ਹੈ। ਮੇਰੇ ਖਿਆਲ ਅਨੁਸਾਰ ਵਧੀਆ ਬੰਦਾ ਉਸਨੂੰ ਕਿਹਾ ਜਾ ਸਕਦਾ ਹੈ ਜਿਹੜਾ ਹਉਮੈ ਤੋਂ ਵੱਧ-ਘੱਟ ਰੂਪ ਵਿੱਚ ਰਹਿਤ ਹੋਵੇ, ਲੋਕਾਂ ਦਾ ਭਲਾ ਚਾਹੁੰਦਾ ਹੋਵੇ, ਹਰ ਕਿਸਮ ਦੇ ਅਨਿਆਂ, ਜੁਲਮ ਤੇ ਵਿਤਕਰੇ ਦੇ ਖਿਲਾਫ਼ ਹੋਵੇ ਇਹਨਾਂ ਗੁਣਾਂ ਦਾ ਧਰਮ ਨਾਲ ਕੋਈ ਸੰਬੰਧ ਨਹੀ ਹੈ। ਧਾਰਮਿਕ ਬੰਦੇ 'ਚ ਵੀ ਇਹ ਗੁਣ ਹੋ ਸਕਦੇ ਹਨ ਤੇ ਨਾਸਤਕ 'ਚ

ਵੀ। ਮੇਰੇ ਖਿਆਲ ਅਨੁਸਾਰ ਇਹ ਗੁਣ ਜਿੰਦਗੀ ਦੀ ਵਧੇਰੇ ਡੂੰਘੀ ਜਾਣਕਾਰੀ ਤੋਂ ਪੈਦਾ ਹੁੰਦੇ ਹਨ।

**? ਪੰਜਾਬ ਆਰਥਿਕ ਪੱਖੋਂ ਖੁਸ਼ਹਾਲ ਹੈ ਅਤੇ ਖੇਤੀ ਮਸ਼ੀਨੀ ਢੰਗ ਨਾਲ ਹੁੰਦੀ ਹੈ ਪਰ ਇਸਦੇ ਬਾਵਜੂਦ ਲੋਕ ਵਹਿਮਾਂ-ਭਰਮਾਂ ਤੋਂ ਪੂਰੀ ਤਰ੍ਹਾਂ ਛੁਟਕਾਰਾ ਨਹੀਂ ਪਾ ਸਕੇ। ਇਸਦਾ ਤੁਸੀਂ ਕੀ ਕਾਰਣ ਸਮਝਦੇ ਹੋ ?**

- ਮਾਨਸਿਕ ਉਨਤੀ ਦੇ ਕਈ ਪੱਖ ਹੋ ਸਕਦੇ ਹਨ। ਮੇਰੇ ਖਿਆਲ ਅਨੁਸਾਰ ਤੁਸੀਂ ਅਕਾਦਮਿਕ ਤੇ ਬੌਧਿਕ ਪੱਖ ਦੀ ਗੱਲ ਕਰ ਰਹੇ ਹੋ। ਮੈਂ ਇਸ ਵਿਸ਼ੇ ਦਾ ਮਾਹਿਰ ਨਹੀਂ ਹਾਂ। ਬੌਧਿਕ ਤੇ ਅਕਾਦਮਿਕ ਉਨਤੀ ਦਾ ਸਿੱਧਾ ਸਬੰਧ ਪੜ੍ਹਨ-ਲਿਖਣ ਨਾਲ ਹੈ। ਪੰਜਾਬ ਵਿੱਚ ਪੜ੍ਹਨ ਲਿਖਣ ਦੀ ਰੁਚੀ ਕੇਰਲਾ ਬੰਗਾਲ ਆਦਿ ਦੇ ਮੁਕਾਬਲੇ ਕਾਫ਼ੀ ਘੱਟ ਹੈ। ਇਸਦਾ ਇੱਕ ਇਤਿਹਾਸਕ ਕਾਰਨ ਹੋ ਸਕਦਾ ਹੈ। ਪਿਛਲੀਆਂ ਕਈ ਸਦੀਆਂ ਵਿੱਚ ਪੰਜਾਬ ਬਾਹਰਲੇ ਹਮਲਾਵਰਾਂ ਲਈ ਲਾਂਘੇ ਦਾ ਕੰਮ ਕਰਦਾ ਰਿਹਾ ਇਸ ਲਈ ਇਥੇ ਸਮਾਜਕ ਜਿੰਦਗੀ ਉਥਲ-ਪੁਥਲ ਦਾ ਸ਼ਿਕਾਰ ਰਹੀ, ਅਮਨ ਦੇ ਸਮੇਂ ਵਿੱਚ ਹੀ ਪੜ੍ਹਨ-ਲਿਖਣ, ਵਿਚਾਰਨ ਨਾਲ ਸਬੰਧਤ ਕੰਮ ਕੀਤਾ ਜਾ ਸਕਦਾ ਹੈ। ਇਸ ਦੇ ਨਾਲ ਹੀ ਪੰਜਾਬੀਆਂ ਦੀ ਰੁਚੀ ਜਿਆਦਾ ਖੇਤੀਬਾੜੀ ਦੇ ਕਿਤੇ ਵੱਲ ਰਹੀ ਹੈ। ਇਸ ਕਿੱਤੇ ਵਿੱਚ ਸਰੀਰਕ ਮੁਸ਼ੱਕਤ ਜਿਆਦਾ ਹੋਣ ਕਰਕੇ ਪੜ੍ਹਨ-ਲਿਖਣ ਲਈ ਜਿਆਦਾ ਸਮਾਂ ਨਹੀਂ ਮਿਲਦਾ। ਪਿਛਲੇ ਇੱਕ ਦੋ ਦਹਾਕਿਆਂ ਤੋਂ ਖੁਸ਼ਹਾਲ ਪੰਜਾਬੀ ਉਪਭੋਗਤਾਵਾਦ ਦੇ ਰੋਗ ਦਾ ਸ਼ਿਕਾਰ ਹੋ ਕੇ ਪੜ੍ਹਨ ਲਿਖਣ ਵੱਲ ਰੁਚਿਤ ਨਹੀਂ ਹੋ ਸਕੇ। ਗਰੀਬ ਪੰਜਾਬੀ ਤਾਂ ਪੇਟ ਭਰਨ ਤੱਕ ਹੀ ਸੀਮਤ ਹਨ। ਇਸ ਤਰ੍ਹਾਂ ਪੜ੍ਹਨ-ਲਿਖਣ ਦਾ ਸੱਭਿਆਚਾਰ ਹੀ ਪੈਦਾ ਨਹੀਂ ਹੋ ਸਕਿਆ। ਸਿੱਟੇ ਵਜੋਂ ਅਸੀਂ ਬੌਧਿਕ ਤਰੱਕੀ 'ਚ ਪਛੜੇ ਹੋਏ ਹਾਂ।

**? ਲੋਕ ਪੱਖੀ ਜਥੇਬੰਦੀਆਂ ਦੇ ਆਗੂ ਵਜੋਂ ਤੁਸੀਂ ਕੀ ਸੋਚਦੇ ਹੋ ਕਿ ਵਹਿਮਾਂ-ਭਰਮਾਂ ਦਾ ਮੂਲ ਕੀ ਹੈ ਅਤੇ ਇਨ੍ਹਾਂ ਤੇ ਸੱਟ ਕਿਵੇਂ ਮਾਰੀ ਜਾ ਸਕਦੀ ਹੈ ?**

- ਵਹਿਮਾਂ ਭਰਮਾਂ ਦਾ ਆਰੰਭ ਮਨੁੱਖ ਦੀ ਮਜਬੂਰੀ ਵਿੱਚੋਂ ਹੋਇਆ। ਬਾਅਦ ਵਿੱਚ ਹੌਲੀ ਹੌਲੀ ਇਨ੍ਹਾਂ ਅੰਧਵਿਸ਼ਵਾਸਾਂ ਅਨੁਸਾਰ ਰਸਮਾਂ ਆਦਿ ਕਰਨ ਨੇ ਇੱਕ ਪੂਰੇ-ਸੂਰੇ ਕਿੱਤੇ ਦਾ ਰੂਪ ਧਾਰਨ ਕਰ ਲਿਆ। ਇਸ ਕਿੱਤੇ ਨੂੰ ਕਰਨ ਵਾਲੇ ਪੁਜਾਰੀਆਂ ਦੀ ਖੁਦਗਰਜ਼ੀ ਇਹ ਮੰਗ ਕਰਦੀ ਸੀ ਕਿ ਲੋਕ ਹੋਰ ਜਿਆਦਾ ਵਹਿਮਾਂ ਭਰਮਾਂ 'ਚ ਫਸਣ। ਸਮਾਂ ਬੀਤਣ ਨਾਲ ਸਿਆਸਤਦਾਨਾਂ ਦੇ ਇੱਕ ਹਿੱਸੇ ਅਤੇ ਪੁਜਾਰੀਆਂ ਨੇ ਦੇਖਿਆ ਕਿ ਉਹ ਇੱਕ ਦੂਜੇ ਲਈ ਫਾਇਦੇਮੰਦ ਸਿੱਧ ਹੋ ਸਕਦੇ ਹਨ। ਹੁਣ ਤੱਕ ਦੇ ਇਤਿਹਾਸ ਵਿੱਚ ਸਿਆਸਤਦਾਨਾਂ ਦਾ ਇਹ ਹਿੱਸਾ ਹੀ ਭਾਰੂ ਰਿਹਾ ਹੈ। ਇਸ ਤਰ੍ਹਾਂ ਰਾਜ ਦੀ ਸੰਸਥਾ ਦਾ ਵੀ ਅੰਧਵਿਸ਼ਵਾਸਾਂ ਅਤੇ ਵਹਿਮਾਂ ਭਰਮਾਂ ਨੂੰ ਫੈਲਾਉਣ ਤੇ ਪੱਕੇ ਕਰਨ ਵਿੱਚ ਕਾਫ਼ੀ ਰੋਲ ਰਿਹਾ ਹੈ। ਇਸ ਤਰ੍ਹਾਂ ਸਾਫ਼ ਹੈ ਕਿ ਵਹਿਮਾਂ ਭਰਮਾਂ ਨੂੰ ਇਤਿਹਾਸਕ, ਸਮਾਜਕ, ਆਰਥਿਕ, ਰਾਜਨੀਤਕ ਨਜ਼ਰੀਏ ਨਾਲ ਸਮਝਣ ਦੀ ਲੋੜ ਹੈ। ਇਸਨੂੰ ਇੱਕ ਅਜ਼ਾਦ ਵਰਤਾਰੇ ਦੇ ਤੌਰ ਤੇ ਸਮਝਿਆ ਨਹੀਂ ਜਾ ਸਕਦਾ। ਇਸੇ ਵਿੱਚੋਂ ਇਹ ਗੱਲ ਨਿਕਲਦੀ ਹੈ ਕਿ ਵਹਿਮਾਂ ਭਰਮਾਂ ਤੋਂ ਮੁਕਤੀ ਲਈ ਸੰਘਰਸ਼ ਵੀ ਲੋਕਾਂ ਦੇ ਸਮਾਜਕ, ਆਰਥਿਕ, ਰਾਜਨੀਤਕ ਮੁਕਤੀ ਲਈ ਕੀਤੇ ਜਾਣ ਵਾਲੇ ਸੰਘਰਸ਼ ਦਾ ਅਨਿਖੜਵਾਂ ਅੰਗ ਹੈ। ਸਮਾਜਕ ਆਰਥਿਕ ਰਾਜਨੀਤਕ ਖੇਤਰਾਂ 'ਚ ਹੋਣ ਵਾਲਾ ਕੰਮ ਵੱਧ ਮਹੱਤਵਪੂਰਨ ਲਗਦਾ ਹੈ। ਕਿਉਂਕਿ ਜਿਵੇਂ ਕਿ ਅਸੀ ਦੇਖਦੇ ਹਾਂ ਅੱਜ ਆਰਥਿਕ ਮੰਦਹਾਲੀ ਕਾਰਨ ਮਾਨਸਿਕ ਅਸੰਤੁਸ਼ਟਤਾ ਵੱਡੇ ਪੱਧਰ ਤੇ ਫੈਲ ਰਹੀ ਹੈ। ਸਮਾਜਕ ਰਿਸ਼ਤਿਆਂ ਅਤੇ ਸੱਭਿਆਚਾਰ ਦਾ ਸੰਕਟ ਵੀ ਇਸ 'ਚ ਕਾਫ਼ੀ ਹਿੱਸਾ ਪਾ ਰਿਹਾ ਹੈ। ਮਾਨਸਿਕ ਤੌਰ ਤੇ ਅਸੰਤੁਸ਼ਟ ਲੋਕਾਂ ਦੀਆਂ ਭੀੜਾਂ ਲੱਖਾਂ ਦੀ ਤਦਾਦ 'ਚ ਸਾਧਾਂ ਸੰਤਾਂ ਦੇ ਡੇਰਿਆਂ ਵੱਲ ਜਾ ਰਹੀਆਂ ਹਨ। ਆਰਥਿਕ ਮੰਦਹਾਲੀ ਵਿਰੁੱਧ ਸੰਘਰਸ਼ ਕਰ ਰਹੇ ਲੋਕਾਂ ਨੂੰ ਇਸਦੇ ਅਸਲ ਕਾਰਨ ਸਮਝ ਲੱਗਣ ਲੱਗ ਜਾਂਦੇ ਹਨ ਜਿਸ ਸਦਕਾ ਉਹ 'ਸ਼ਨੀ' ਗ੍ਰਹਿ ਨੂੰ ਆਪਣੀ ਮੰਦਹਾਲੀ ਦੇ ਕਾਰਨ ਵਜੋਂ ਦੇਖਣਾ ਬੰਦ ਕਰ ਦਿੰਦੇ ਹਨ। ਇਸ ਤਰ੍ਹਾਂ ਆਰਥਿਕ ਖੇਤਰ 'ਚ ਕੀਤਾ ਸੰਘਰਸ਼ ਵੀ ਮਨੁੱਖ ਨੂੰ ਵਹਿਮਾਂ ਭਰਮਾਂ ਤੋਂ ਮੁਕਤੀ ਦਿਵਾਉਂਦਾ ਹੈ। ਇਸੇ ਤਰ੍ਹਾਂ ਅਸੀਂ ਦੇਖਿਆ ਹੈ ਕਿ ਮੌਜੂਦਾ ਸਮੇਂ ਅੰਦਰ ਰਾਜ (State) ਤੇ ਰਾਜ ਕਰਦੀਆਂ ਜਮਾਤਾਂ, ਟੀ. ਵੀ. ਅਤੇ ਹੋਰ ਪ੍ਰਸਾਰਨ ਸਾਧਨਾਂ ਰਾਹੀਂ ਧੜਾਧੜ ਵਹਿਮਾਂ ਦਾ ਪ੍ਰਚਾਰ ਕਰ ਰਹੇ ਹਨ। ਸੋ ਲੋਕਾਂ ਦਾ ਵਿਗਿਆਨਕ ਵਿਚਾਰਧਾਰਾ ਦਾ ਪ੍ਰਸਾਰ ਕਰਨ ਵਾਲੇ ਰਾਜ ਦੀ ਪ੍ਰਾਪਤੀ ਲਈ ਸੰਘਰਸ਼ ਵੀ ਵਹਿਮਾਂ ਭਰਮਾਂ ਵਿਰੁੱਧ ਜਹਾਦ ਦਾ ਇੱਕ ਮਹੱਤਵਪੂਰਨ ਹਿੱਸਾ ਹੈ ਜਦੋਂ ਤੱਕ ਸਮਾਜਕ, ਆਰਥਿਕ, ਰਾਜਨੀਤਿਕ ਖੇਤਰ ਵਿੱਚ ਲੋਕਾਂ ਦੇ ਸੰਘਰਸ਼ ਅੱਗੇ ਨਹੀਂ ਵਧਦੇ ਉਦੋਂ ਤੱਕ ਵਹਿਮਾਂ ਭਰਮਾਂ ਦੇ ਖੇਤਰ ਵਿੱਚ ਵੀ ਅਸਰਦਾਰ ਸੰਘਰਸ਼ ਕਰ ਸਕਣਾ ਮੁਸ਼ਕਲ ਲਗਦਾ ਹੈ। ਹਾਂ, ਉਪਰੋਕਤ ਖੇਤਰਾਂ ਦੇ ਸੰਘਰਸ਼ ਦੇ ਨਾਲ ਨਾਲ ਤੇ ਇਸਦੇ ਇੱਕ ਅਨਿਖੜਵੇਂ ਅੰਗ ਵਜੋਂ ਅੰਧਵਿਸ਼ਵਾਸਾਂ ਖਿਲਾਫ਼ ਸੰਘਰਸ਼ ਜਰੂਰ ਜਾਰੀ ਰੱਖਿਆ



ਜਾਣਾ ਚਾਹੀਦਾ ਹੈ। ਤਜਰਬੇ ਵਜੋਂ ਜਿਨ੍ਹਾਂ ਇਲਾਕਿਆਂ ਵਿੱਚ ਲੋਕ ਜਥੇਬੰਦ ਹੋਕੇ ਆਪਣੀ ਜਿੰਦਗੀ ਨੂੰ ਬਿਹਤਰ ਬਣਾਉਣ ਲਈ ਕੋਸ਼ਿਸ਼ਾਂ ਕਰ ਰਹੇ ਹੈ ਉਥੇ ਨਾਲ ਦੀ ਨਾਲ ਇੱਕ ਦੂਜੇ ਦੇ ਪੂਰਕ ਦੇ ਤੌਰ ਤੇ ਵਿਗਿਆਨਕ ਵਿਚਾਰਧਾਰਾ ਦਾ ਪ੍ਰਚਾਰ ਕਰਨਾ ਚਾਹੀਦਾ ਹੈ। ਵੱਖ ਵੱਖ ਖੇਤਰਾਂ ਵਿੱਚ ਕੀਤੀਆਂ ਜਾਣ ਵਾਲੀਆਂ ਕੋਸ਼ਿਸ਼ਾਂ ਵਿੱਚ ਸਹੀ ਅਨੁਪਾਤ ਤੇ ਤਵਾਜ਼ਨ ਵੀ ਰੱਖਿਆ ਜਾਣਾ ਚਾਹੀਦਾ ਹੈ। ਅੱਜ ਹਾਸਲ ਸਮਰੱਥਾ ਅਨੁਸਾਰ ਜ਼ਿਆਦਾ ਜੋਰ ਸਮਾਜਕ, ਆਰਥਿਕ ਤੇ ਰਾਜਨੀਤਕ ਖੇਤਰਾਂ 'ਚ ਲੱਗਣਾ ਚਾਹੀਦਾ ਹੈ।

ਵਹਿਮਾਂ ਭਰਮਾਂ ਖਿਲਾਫ਼ ਸੰਘਰਸ਼ ਨੂੰ ਆਸਤਿਕਤਾ ਖਿਲਾਫ਼ ਸੰਘਰਸ਼ ਨਾਲ ਰਲਗੱਡ ਨਹੀਂ ਕਰਨਾ ਚਾਹੀਦਾ। ਲੋਕਾਂ ਦੇ ਵਿਸ਼ਾਲ ਹਿੱਸਿਆਂ ਵਿੱਚ ਅਜੇ ਆਸਤਿਕਤਾ ਵਿਰੁੱਧ ਸੰਘਰਸ਼ ਕਰਨ ਦੀ ਹਾਲਤ ਨਹੀਂ ਹੈ।

**? ਅਧਿਆਤਮਵਾਦੀ ਫਲਸਫ਼ਾ ਰੱਬ ਦੀ ਹੋਂਦ ਤੇ ਟਿਕਿਆ ਹੋਇਆ ਹੈ। ਤੁਸੀਂ ਰੱਬ ਦੇ ਸੰਕਲਪ ਨੂੰ ਕਿਸ ਤਰ੍ਹਾਂ ਲੈਂਦੇ ਹੋ ?**

- ਮੈਂ ਰੱਬ ਦੀ ਹੋਂਦ ਨੂੰ ਨਹੀਂ ਮੰਨਦਾ। ਇਸ ਲਈ ਮੇਰਾ ਰੱਬ ਬਾਰੇ ਕੋਈ ਸੰਕਲਪ ਨਹੀਂ ਹੈ। ਮੇਰੇ ਖਿਆਲ ਅਨੁਸਾਰ ਹੋਂਦ ਦਾ ਕੁਲ ਵਰਤਾਰਾ ਅਨੇਕ ਸਰਵਵਿਆਪੀ ਨਿਯਮਾਂ ਅਨੁਸਾਰ ਚਲ ਰਿਹਾ ਹੈ। ਇਹਨਾਂ ਵਿਚੋਂ ਕੁਝ ਮਨੁੱਖ ਨੇ ਲੱਭ ਲਏ ਹਨ ਤੇ ਬਾਕੀਆਂ ਨੂੰ ਲੱਭਣ ਲਈ ਲਗਾਤਾਰ ਕੋਸ਼ਿਸ਼ਾਂ ਜਾਰੀ ਹਨ। ਕਿਸੇ ਖਾਸ ਸਮੇਂ ਕਾਫ਼ੀ ਕੁਝ ਅਬੁੱਝ ਹੋ ਸਕਦਾ ਹੈ ਪਰ ਕੁਦਰਤ ਵਿੱਚ ਅਟੱਲ ਰਹੱਸ ਨਾਂ ਦੀ ਕੋਈ ਚੀਜ਼ ਨਹੀਂ ਹੈ। ਜਿਸ ਬਾਰੇ ਅੱਜ ਪਤਾ ਨਹੀਂ ਹੈ ਉਸ ਬਾਰੇ ਕੱਲ੍ਹ ਨੂੰ ਪਤਾ ਲੱਗ ਜਾਵੇਗਾ। ਆਸਤਕ ਲੋਕ 'ਰੱਬ ਦੀ ਪ੍ਰਾਪਤੀ' ਨੂੰ ਜੀਵਨ ਦਾ ਸਿਖਰ ਸਮਝਦੇ ਹਨ। ਮੈਂ ਸਹੀ ਮਾਅਨਿਆਂ 'ਚ ਚੰਗਾ ਮਨੁੱਖ ਬਣ ਸਕਣ ਲਈ ਲਗਾਤਾਰ ਕੋਸ਼ਿਸ਼ਾਂ ਕਰਦੇ ਜਾਣ ਨੂੰ ਹੀ ਆਪਣਾ ਅੰਤਮ ਆਦਰਸ਼ ਮੰਨਦਾ ਹਾਂ।

**? ਧਾਰਮਿਕ ਰਹਿਨੁਮਾਵਾਂ ਵਲੋਂ ਮੌਤ ਨੂੰ ਸਭ ਤੋਂ ਵੱਡਾ ਭੈਅ ਦੱਸਿਆ ਜਾਂਦਾ ਹੈ। ਇੱਕ ਨਾਸਤਿਕ ਹੋਣ ਕਾਰਨ ਤੁਸੀਂ ਮੌਤ ਨੂੰ ਕਿਵੇਂ ਕਲਪਦੇ ਹੋ ?**

- ਮੌਤ ਨਾਲ ਪੀੜ ਤੇ ਨਾਸ਼ਵਾਨਤਾ ਦੇ ਅਹਿਸਾਸ ਜੁੜੇ ਹੋਏ ਹਨ। ਮੈਂ ਮੌਤ ਦੇ ਬਾਅਦ ਜੀਵਨ ਵਿੱਚ ਵਿਸ਼ਵਾਸ ਨਹੀਂ ਰੱਖਦਾ। ਪਰ ਮੌਤ ਦੇ ਭੈਅ ਦਾ ਅਧਾਰ ਇਹੀ ਅਹਿਸਾਸ ਹਨ। ਇਸ ਲਈ ਮੌਤ ਦੇ ਭੈਅ ਤੋਂ ਮੁਕਤ ਹੋਣ ਲਈ ਇਨ੍ਹਾਂ ਅਹਿਸਾਸਾਂ ਨੂੰ ਸਹੀ ਤਰ੍ਹਾਂ ਸਮਝਣ ਦੀਆਂ ਕੋਸ਼ਿਸ਼ਾਂ ਕਰਦੇ ਰਹਿਣਾ ਚਾਹੀਦਾ ਹੈ।

**? ਤਰਕਸ਼ੀਲ ਦੇ ਪਾਠਕਾਂ ਲਈ ਕੋਈ ਸੰਦੇਸ਼।**

- ਮਨੁੱਖ ਨਾਲ ਬਹੁਤ ਅਜੀਬ ਵਾਪਰਿਆ ਹੈ। ਮਨੁੱਖਤਾ ਦੇ ਸਫ਼ਰ ਦੇ ਸ਼ੁਰੂ ਵਿੱਚ ਥੁੜ੍ਹਾਂ ਅਤੇ ਕੁਦਰਤ ਸਾਹਮਣੇ ਲਾਚਾਰਗੀ ਨੇ ਬਹੁਤ ਵੱਡਾ ਸੰਕਟ ਪੈਦਾ ਕੀਤਾ ਹੋਇਆ ਸੀ। ਅੱਜ ਬਹੁਲਤਾ ਅਤੇ ਕੁਦਰਤ ਉਤੇ ਫਤਹਿ ਨੇ ਵੱਡਾ ਸੰਕਟ ਪੈਦਾ ਕੀਤਾ ਹੋਇਆ ਹੈ। ਕੀ ਇਹ ਗੱਲ ਅਜੀਬ ਨਹੀਂ ਲਗਦੀ ਕਿ ਅੱਜ ਵਿਗਿਆਨਕ ਵਿਕਾਸ ਨੇ ਇਹ ਸੰਭਵ ਬਣਾ ਦਿੱਤਾ ਹੈ ਕਿ ਅਸੀਂ ਪੂਰੀ ਮਨੁੱਖਤਾ ਦੀਆਂ ਹਰ ਤਰ੍ਹਾਂ ਦੀਆਂ ਲੋੜਾਂ ਲਈ ਅਥਾਹ ਚੀਜਾਂ ਪੈਦਾ ਕਰ ਸਕਦੇ ਹਾਂ ਅਤੇ ਅੱਜ ਅਸੀਂ ਕੁਦਰਤ ਦੀਆਂ ਕਰੋਪੀਆਂ ਤੇ ਕਾਫ਼ੀ ਹੱਦ ਤੱਕ ਕਾਬੂ ਪਾ ਲਿਆ ਹੈ ਪਰ ਅਜੇ ਵੀ ਕਰੋੜਾਂ ਮਨੁੱਖ ਭੁੱਖ ਤੇ ਠੰਢ, ਗਰਮੀ ਅਤੇ ਇਲਾਜ ਯੋਗ ਬਿਮਾਰੀਆਂ ਨਾਲ ਘੁਲ ਘੁਲ ਕੇ ਮਰ ਰਹੇ ਹਨ। ਮੇਰੇ ਖਿਆਲ ਅਨੁਸਾਰ ਮਨੁੱਖਤਾ ਦੇ ਇੱਕ ਵਿਸ਼ੇਸ਼ ਵਰਗ ਦੀ ਖੁਦਗਰਜ਼ੀ ਕਾਰਨ ਅਜਿਹਾ ਵਾਪਰ ਰਿਹਾ ਹੈ। ਅੱਜ ਇਸ ਵਰਗ ਵਿਸ਼ੇਸ਼ ਦੀ ਸਰਦਾਰੀ ਖਤਮ ਕਰਨ ਦੀ ਲੋੜ ਸਭ ਤੋਂ ਵੱਧ ਮਹੱਤਵਪੂਰਨ ਰੂਪ ਧਾਰਨ ਕਰ ਗਈ ਹੈ। ਸਾਨੂੰ ਸਾਰਿਆਂ ਨੂੰ ਇਸ ਲੋੜ ਨੂੰ ਮੁਖਾਤਬ ਹੋਣਾ ਚਾਹੀਦਾ ਹੈ। **ਮੇਰੇ ਖਿਆਲ ਅਨੁਸਾਰ ਮਨੁੱਖਤਾ ਇੱਕ ਅਜਿਹੇ ਨਵੇਂ ਦੌਰ ਵਿੱਚ ਦਾਖਲ ਹੋਣ ਲਈ ਪਰ ਤੋਲ ਰਹੀ ਹੈ, ਜਿਸ ਵਿੱਚ ਸੀਮਿਆਂ, ਝੋਰਿਆਂ, ਲਾਚਾਰੀਆਂ ਤੇ ਮਜਬੂਰੀਆਂ ਲਈ ਕੋਈ ਥਾਂ ਨਹੀਂ ਹੋਵੇਗੀ। ਮੈਨੂੰ ਪੂਰਨ ਯਕੀਨ ਹੈ ਕਿ ਮਨੁੱਖਤਾ ਨਵੇਂ ਦਿਸਹੱਦੇ ਤਲਾਸ਼ ਕਰ ਲਵੇਗੀ। ਆਊ ਇਸਦੀ ਉਡਾਰੀ ਦੇ ਸੰਗੀ ਬਣੀਏ।** ਆਉ ਇੱਕ ਨਵੇਂ ਮਨੁੱਖ ਦੀ - ਅਸਲੀ ਅਰਥਾਂ ਦੇ ਮਨੁੱਖ ਦੀ ਸਿਰਜਣਾ ਵੱਲ ਅੱਗੇ ਵਧੀਏ।

***ਮੁਲਾਕਾਤੀ : ਖੁਸ਼ਵੰਤ ਬਰਗਾੜੀ***

✪ *ਪਿਛਲੇ ਦਿਨੀ ਤਰਕਸ਼ੀਲ ਲਹਿਰ ਦੇ ਸਮਰਥਕਾਂ ਸ੍ਰੀ ਬੂਟਾ ਸਿੰਘ ਸੁਖਲੱਧੀ ਨੇ ਆਪਣੀ ਮਾਤਾ ਦੀ ਅਤੇ ਡਾ. ਰਣਜੀਤ ਸਿੰਘ, ਪਿੰਡ ਮਹਿਤਾ (ਜਿਲ੍ਹਾ ਬਠਿੰਡਾ) ਨੇ ਆਪਣੇ ਪਿਤਾ ਸ੍ਰੀ ਕਰਨੈਲ ਸਿੰਘ ਦੀ ਮੌਤ ਉਪਰੰਤ ਬੇਲੋੜੀਆਂ ਰਸਮਾਂ ਤੋਂ ਕਿਨਾਰਾਕਸ਼ੀ ਕੀਤੀ ਅਤੇ ਮ੍ਰਿਤਕਾਂ ਦੀਆਂ ਅੱਖਾਂ ਕ੍ਰਮਵਾਰ ਰਾਜਿੰਦਰਾ ਹਸਪਤਾਲ, ਪਟਿਆਲਾ ਅਤੇ ਮਹਾਂਬੀਰ ਦਲ ਆਈ ਬੈਂਕ ਅਤੇ ਹਸਪਤਾਲ ਬਠਿੰਡਾ ਵਿਖੇ ਦਾਨ ਦੇਕੇ ਬਹੁਤ ਹੀ ਚੰਗੀ ਪਿਰਤ ਪਾਈ ਹੈ। ਅਦਾਰਾ ਅਜਿਹੇ ਦੋਸਤਾਂ ਦੇ ਸਾਰਥਕ ਯਤਨਾਂ ਦੀ ਸ਼ਲਾਘਾ ਕਰਦਾ ਹੈ।* ✪

# ਤਾਰਿਆਂ, ਗ੍ਰਹਿਆਂ ਅਤੇ ਅਕਾਸ਼ ਗੰਗਾਵਾਂ ਦੀ ਮਹਾਨ ਨਗਰੀ ; ਬ੍ਰਹਿਮੰਡ

*ਸੁਖਦਰਸ਼ਨ ਸ਼ਹਿਣਾ*

ਆਰੰਭ ਕਾਲ ਤੋਂ ਹੀ ਮਨੁੱਖ ਅਕਾਸ਼ ਵਿੱਚ, ਰਾਤ ਵੇਲੇ ਟਿਮਟਿਮਾਉਂਦੇ ਤਾਰਿਆਂ ਨੂੰ ਬੜੀ ਉਤਸੁਕਤਾ ਨਾ ਦੇਖਦਾ ਆਇਆ ਹੈ। ਅਕਾਸ਼ ਵਿੱਚ ਇਹਨਾਂ ਚਮਕਦੀਆਂ ਬਿੰਦੀਆਂ ਨੂੰ ਨੇੜੇ ਹੋ ਕੇ ਦੇਖਣ ਦੀ ਲਾਲਸਾ ਉਹਨੂੰ ਮੁੱਢ ਤੋਂ ਹੀ ਸਤਾਉਂਦੀ ਰਹੀ ਹੈ। ਵੱਖ ਵੱਖ ਸਮੇਂ ਅਕਾਸ਼ ਵਿੱਚ ਵਾਪਰਦੇ ਵਰਤਾਰੇ ਉਸ ਨੂੰ ਹੈਰਾਨ ਕਰਦੇ ਰਹੇ ਹਨ। ਸਮੇਂ ਅਤੇ ਵਿਕਾਸ ਦੀ ਕਸਵੱਟੀ ਤੇ ਪੂਰਾ ਉਤਰਦਿਆਂ ਮਨੁੱਖੀ ਸੋਚ ਸੂਖਮਤਾ ਵੱਲ ਅਤੇ ਵਿਸ਼ਾਲਤਾ ਵੱਲ ਵਧਦੀ ਹੋਈ ਦੂਰ ਤੱਕ ਉਡਾਰੀਆਂ ਮਾਰਨ ਲੱਗੀ। ਸਿੱਟੇ ਵਜੋਂ ਵਿਗਿਆਨ ਨੇ ਉਨਤੀ ਕੀਤੀ ਅਤੇ ਮਨੁੱਖ ਨੇ ਬ੍ਰਹਿਮੰਡ ਬਾਰੇ ਕਾਫ਼ੀ ਕੁਝ ਜਾਣ ਲਿਆ। ਮਨੁੱਖ ਦੇ ਸੁਪਨੇ ਹਕੀਕਤ ਬਣਦੇ ਗਏ। ਇਹ ਸਭ ਕੁਝ, ਉਹਨਾਂ ਮਹਾਨ ਵਿਗਿਆਨੀਆਂ, ਫਿਲਾਸਫਰਾਂ ਅਤੇ ਹੋਰ ਵਿਗਿਆਨ ਦੇ ਧਾਰਨੀ ਲੋਕਾਂ ਕਰਕੇ ਸੰਭਵ ਹੋ ਸਕਿਆ, ਜਿਹਨਾਂ ਨੇ ਵਿਗਿਆਨ ਦੇ ਸੱਚੇ ਅਤੇ ਸੁੱਚੇ ਮਾਰਗ ਤੇ ਚਲਦਿਆਂ ਇਸ ਸ੍ਰਿਸ਼ਟੀ ਦੇ ਸੱਚ ਨੂੰ ਸਮਝਣ ਲਈ ਮਹਾਨ ਯੋਗਦਾਨ ਪਾਇਆ ਅਤੇ ਅੱਗੋਂ ਵੀ ਇਸ ਕੰਮ ਲਈ ਜੁਟੇ ਹੋਏ ਹਨ। ਇਸ ਸਭ ਕੁਝ ਲਈ ਦ੍ਰਿੜਤਾ, ਵਿਸ਼ਵਾਸ ਅਤੇ ਲਗਨ ਵਾਲੀ ਘਾਲਣਾ ਦੀ ਲੋੜ ਸੀ। ਵਿਗਿਆਨ ਦੀ ਹਰ ਸ਼ਾਖ ਦਾ ਉਨਤ ਹੋਣਾ ਹੀ ਪੁਲਾੜ ਵਿਗਿਆਨ ਦੀ ਉਨਤੀ ਸੀ। ਬ੍ਰਹਿਮੰਡ ਦੀ ਵਿਸ਼ਾਲਤਾ ਦੇਖਦਿਆਂ ਇੰਜ ਲਗਦਾ ਸੀ ਕਿ ਪੁਲਾੜ ਅਜਿੱਤ ਹੈ। ਪਰ ਵੀਹਵੀਂ ਸਦੀ ਅੰਦਰ ਕੀਤੀਆਂ ਵਿਗਿਆਨਕ ਪ੍ਰਾਪਤੀਆਂ ਵੱਲ ਨਜ਼ਰ ਮਾਰਿਆਂ ਇਹ ਕੰਮ ਅਸੰਭਵ ਨਹੀਂ ਲਗਦਾ। 1975 ਤੋਂ ਹਿੰਦੁਸਤਾਨ ਵੀ ਪੁਲਾੜ ਵਿੱਚ ਬਹੁਤ ਸਾਰੀਆਂ ਪੁਲਾਂਘਾਂ ਪੁੱਟ ਚੁੱਕਾ ਹੈ। ਪਰ ਉਸ ਤੋਂ ਪਹਿਲਾਂ ਬਹੁਤ ਸਾਰੇ ਸੂਰਬੀਰਾਂ ਨੇ ਇਸ ਸੁਪਨੇ ਨੂੰ ਪੂਰਾ ਕਰਨ ਲਈ ਆਪਣਾ ਯੋਗਦਾਨ ਪਾਇਆ। ਸੰਨ 1961 ਵਿੱਚ ਪਹਿਲੀ ਵਾਰ ਪੁਲਾੜ ਵਿੱਚ ਜਾਣ ਵਾਲੇ ਰੂਸ ਦੇ ਯੂਰੀ ਗਾਗਰਿਨ ਦੀ ਪਤਨੀ ਅਤੇ ਪ੍ਰੀਵਾਰ ਨੇ ਪਤਾ ਨਹੀਂ ਕਿਡਾ ਕੁ ਜੇਰਾ ਕੀਤਾ ਹੋਵੇਗਾ ਜਦੋਂ ਯੂਰੀ ਗਾਗਰਿਨ ਇਸ ਅਗਿਆਤ ਪੁਲਾੜ ਵੱਲ ਜਾ ਰਿਹਾ ਸੀ। ਜਦੋਂ ਯੂਰੀ ਵਾਪਸ ਆਇਆ ਸੀ ਤਾਂ ਉਸਦੀ ਪਤਨੀ ਦੀਆਂ ਅੱਖਾਂ ਵਿੱਚ ਖੁਸ਼ੀ ਦੇ ਹੰਝੂ ਰੋਕੇ ਨਹੀਂ ਸੀ ਗਏ।

ਕੁਝ ਲੋਕ ਕਹਿੰਦੇ ਹਨ ਕਿ ਇਹਨਾਂ ਖੋਜਾਂ ਦਾ ਕੀ ਲਾਭ ਹੈ। ਇਹ ਬਿਲਕੁਲ ਉਸ ਤਰ੍ਹਾਂ ਹੈ ਜਿਵੇਂ ਬਿਜਲੀ ਦੀ ਖੋਜ ਕਰਨ ਵਾਲੇ ਮਾਈਕਲ ਫੈਰਾਡੇ ਨੂੰ ਉਸਦੇ ਕਿਸੇ ਦੋਸਤ ਨੇ ਪੁੱਛਿਆ ਸੀ ਕਿ ਇਹ ਕਿਸ ਕੰਮ ਆਵੇਗੀ ਤਾਂ ਫੈਰਾਡੇ ਨੇ ਸਵਾਲੀਆ ਲਹਿਜੇ ਵਿੱਚ ਉਤਰ ਦਿੱਤਾ ਕਿ ਨਵੇਂ ਜੰਮੇ ਬੱਚੇ ਦਾ ਕੀ ਲਾਭ ਹੁੰਦਾ ਹੈ। ਪੁਲਾੜ ਵਿਗਿਆਨ ਦੀ ਉਨਤੀ ਅਤੇ ਇਸ ਬ੍ਰਹਿਮੰਡ ਬਾਰੇ ਜਾਣਕਾਰੀ ਮਨੁੱਖ ਲਈ ਵੱਡਾ ਯੋਗਦਾਨ ਸਿੱਧ ਹੋ ਸਕਦੀ ਹੈ।

ਬ੍ਰਹਿਮੰਡ ਨੂੰ ਸਮਝਣ ਲਈ ਵਿਗਿਆਨੀਆਂ ਨੇ ਬਹੁਤ ਸਾਰੀਆਂ ਨਵੀਆਂ ਤਕਨੀਕਾਂ ਈਜਾਦ ਕੀਤੀਆਂ। ਤਾਰਿਆਂ ਦੀਆਂ ਕਰੋੜਾਂ ਮੀਲਾਂ ਦੀਆਂ ਆਪਸ ਵਿੱਚ ਦੂਰੀਆਂ ਨੂੰ ਮਿਣਨ ਲਈ ਤਕਨੀਕਾਂ ਅਤੇ ਪੈਮਾਨੇ ਬਣਾਏ। ਜਿਸ ਤਰ੍ਹਾਂ ਵੱਡੀ ਦੂਰੀ ਮਿਣਨ ਲਈ ਪੈਮਾਨਾ ਪ੍ਰਕਾਸ਼ ਵਰ੍ਹਾ ਜਿਹੜਾ ਲੱਗਭੱਗ 95 ਖਰਬ ਕਿਲੋਮੀਟਰ ਦੇ ਬਰਾਬਰ ਹੈ। ਇਸੇ ਤਰ੍ਹਾਂ ਬਹੁਤ ਦੂਰ ਤੱਕ ਦੇਖਣ ਲਈ ਵੱਖ ਵੱਖ ਤਰ੍ਹਾਂ ਦੀਆਂ ਦੂਰਬੀਨਾਂ ਜਿਵੇਂ ਪ੍ਰਕਾਸ਼ੀ ਦੂਰਬੀਨ, ਰੇਡੀਓ ਦੂਰਬੀਨ, ਐਕਸ ਰੇਅ ਦੂਰਬੀਨ, ਗਾਮਾ ਰੇਅ ਦੂਰਬੀਨ ਆਦਿ ਹਨ ਜਿੰਨ੍ਹਾਂ ਨਾਲ ਦੂਰ ਦੁਰਾਡੇ ਤਾਰਿਆਂ ਨੂੰ ਨੇੜੇ ਹੋ ਕੇ ਦੇਖਿਆ ਜਾ ਸਕਦਾ ਹੈ ਅਤੇ ਜਾਣਕਾਰੀ ਹਾਸਲ ਕੀਤੀ ਜਾ ਸਕਦੀ ਹੈ। ਵਿਗਿਆਨੀਆਂ ਨੂੰ ਸਫ਼ਲਤਾ ਦੇ ਰਾਹ ਦਿਖਾਉਣ ਵਾਲੀ ਹੱਬਲ ਦੂਰਬੀਨ ਨੇ ਨਵੀਆਂ ਆਸਾਂ ਪੈਦਾ ਕੀਤੀਆਂ ਹਨ। ਇਹ ਦੂਰਬੀਨ ਇੱਕ ਉਪਗ੍ਰਹਿ ਵਾਂਗ ਧਰਤੀ ਦੁਆਲੇ ਪ੍ਰਕਰਮਾ ਕਰਦੀ ਹੋਈ ਲਗਭਗ 18 ਖਰਬ ਪ੍ਰਕਾਸ਼ੀ ਵਰ੍ਹੇ ਦੂਰ ਤੱਕ ਦੇ ਤਾਰਿਆਂ ਅਤੇ ਅਕਾਸ਼ ਗੰਗਾਵਾਂ ਦੀਆਂ ਤਸਵੀਰਾਂ ਵਿਗਿਆਨੀਆਂ ਨੂੰ ਭੇਜ ਰਹੀ ਹੈ। ਅਮਰੀਕਨ ਵਿਗਿਆਨੀਆਂ ਦੁਆਰਾ ਪੁਲਾੜ ਵਿੱਚ ਸਥਾਪਿਤ ਕੀਤੀ ਗਈ ਇਸ ਦੂਰਬੀਨ ਦਾ ਨਾਂ ਪ੍ਰਸਿੱਧ ਪੁਲਾੜ ਵਿਗਿਆਨੀ ਐਡਵਿਨ ਹੱਬਲ ਦੇ ਨਾਂ ਉਪਰ ਰੱਖਿਆ ਗਿਆ ਹੈ। ਭੌਤਿਕ ਵਿਗਿਆਨ ਦੀ ਉਨਤੀ ਦੇ ਨਾਲ, ਅੱਜ ਅਸੀਂ ਕਿਸੇ ਬ੍ਰਹਿਮੰਡੀ ਪਿੰਡ (ਵਸਤੂ) ਦੇ ਧਰਾਤਲ ਦਾ ਤਾਪਮਾਨ, ਉਸ ਉਤੇ ਗੈਸਾਂ ਬਾਰੇ ਜਾਣਕਾਰੀ, ਉਸਦਾ ਅਕਾਰ, ਉਸਦੀ ਬਣਤਰ, ਉਸਦੀ ਗਤੀ ਅਤੇ ਦਿਸ਼ਾ ਆਦਿ ਸਭ ਗੱਲਾਂ ਦਾ ਪਤਾ ਕਰ ਸਕਦੇ ਹਾਂ।

**ਧਰਤੀ :**

ਬ੍ਰਹਿਮੰਡ ਨੂੰ ਸਮਝਣ ਲਈ ਅਸੀ ਧਰਤੀ ਤੋਂ ਸ਼ੁਰੂ ਕਰਦੇ ਹਾਂ, ਜਿਸ ਉਤੇ ਅਸੀਂ ਰਹਿੰਦੇ ਹਾਂ ਅਤੇ ਜੋ ਇਸ ਵਿਸ਼ਾਲ ਬ੍ਰਹਿਮੰਡ ਦਾ ਇੱਕ ਛੋਟਾ ਜਿਹਾ ਹਿੱਸਾ ਹੈ। ਇਹ



ਧਰਤੀ 6400 ਕਿਲੋਮੀਟਰ ਦੇ ਅਰਧ ਵਿਆਸ ਦਾ ਇੱਕ ਗੋਲਾ ਹੈ। ਇਸ ਦੇ ਧਰਾਤਲ ਉਤੇ ਤਿੰਨ ਹਿਸੇ ਪਾਣੀ ਵਿਛਿਆ ਹੋਇਆ ਹੈ ਅਤੇ ਇੱਕ ਹਿੱਸਾ ਉਭਰਵੀਂ ਧਰਤੀ ਸੁੱਕੀ ਹੈ ਜਿਸ ਉਤੇ ਅਸੀਂ ਰਹਿੰਦੇ ਹਾਂ। ਆਪਣੀ ਖਿੱਚ ਸਦਕਾ ਇਹ ਆਪਣੇ ਧਰਾਤਲ ਤੇ ਪਾਣੀ ਹਰ ਇਕ ਵਸਤੂ ਅਤੇ ਜੋ ਇਸਦੇ ਧਰਾਤਲ ਤੇ ਪਾਣੀ ਵਿਛਿਆ ਹੋਇਆ ਹੈ, ਨੂੰ ਆਪਣੇ ਵੱਲ ਖਿੱਚ ਕੇ ਰਖਦੀ ਹੈ ਅਤੇ ਅਸੀਂ ਵੀ ਇਸ ਦੇ ਧਰਾਤਲ ਨਾਲ ਚਿੰਮਟੇ ਰਹਿੰਦੇ ਹਾਂ ਅਤੇ ਜਦੋਂ ਅਸੀਂ ਇਸ ਦੇ ਧਰਾਤਲ ਤੋਂ ਪਰ੍ਹੇ ਹਟਦੇ ਹਾਂ ਤਾਂ ਅਸੀਂ ਕਹਿੰਦੇ ਹਾਂ ਕਿ ਅਸੀਂ ਉਪਰ ਨੂੰ ਜਾ ਰਹੇ ਹਾਂ ਤਾਂ ਸਾਨੂੰ ਇਸ ਦੇ ਖਿੱਚ ਬਲ ਦਾ ਵਿਰੋਧ ਕਰਨਾ ਪੈਂਦਾ ਹੈ ਅਤੇ ਸਾਨੂੰ ਬਲ ਲਗਾਉਣਾ ਪੈਂਦਾ ਹੈ। ਸਾਡੀ ਧਰਤੀ ਦੁਆਲੇ ਲਗਭਗ 1200 ਕਿਲੋਮੀਟਰ ਤੱਕ ਹਵਾ ਦਾ ਗਿਲਾਫ਼ ਹੈ ਜਿਸ ਨੂੰ ਅਸੀਂ ਧਰਤੀ ਦਾ ਵਾਯੂਮੰਡਲ ਕਹਿੰਦੇ ਹਾਂ।

**ਸੂਰਜ ਮੰਡਲ :**

ਇਹ ਧਰਤੀ ਜਿਸ ਨੂੰ ਅਸੀਂ ਪ੍ਰਿਥਵੀ ਵੀ ਕਹਿੰਦੇ ਹਾਂ ਆਪਣੇ ਵਰਗੀਆਂ ਅੱਠ ਹੋਰ ਧਰਤੀਆਂ ਸਮੇਤ ਆਪਣੇ ਨਾਲੋਂ 109 ਗੁਣਾਂ ਵੱਡੇ ਸੂਰਜ ਨਾਮੀ ਤਾਰੇ ਦੁਆਲੇ ਘੁੰਮਦੀ ਹੈ। ਇਹ ਧਰਤੀਆਂ ਜਿੰਨ੍ਹਾਂ ਨੂੰ ਗ੍ਰਹਿਆਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਸੂਰਜ ਤੋਂ ਵੱਖ ਵੱਖ ਦੂਰੀਆਂ ਤੇ ਘੁੰਮਦੇ ਹਨ। ਬੁੱਧ ਗ੍ਰਹਿ ਸੂਰਜ ਤੋਂ 6 ਕਰੋੜ ਕਿਲੋਮੀਟਰ ਦੀ ਦੂਰੀ ਤੇ 88 ਦਿਨਾਂ ਵਿੱਚ ਚੱਕਰ ਪੂਰਾ ਕਰਦਾ ਹੈ। ਸ਼ੁੱਕਰ ਗਿਆਰਾਂ ਕਰੋੜ ਕਿ.ਮੀ. ਦੂਰੀ ਤੇ 225 ਦਿਨਾਂ ਵਿੱਚ, ਧਰਤੀ 15 ਕਰੋੜ ਕਿ.ਮੀ. ਦੂਰੀ ਤੇ 365 ਦਿਨਾਂ ਵਿੱਚ, ਮੰਗਲ 23 ਕਰੋੜ ਕਿ.ਮੀ. ਦੂਰੀ ਤੇ 687 ਦਿਨਾਂ ਵਿੱਚ, ਬ੍ਰਹਿਸਪਤੀ 78 ਕਰੋੜ ਕਿ.ਮੀ. ਦੂਰੀ ਤੇ 11.8 ਸਾਲਾਂ ਵਿੱਚ, ਸ਼ਨੀ ਡੇਢ ਅਰਬ ਕਿ.ਮੀ. ਦੂਰੀ ਤੇ 29 ਸਾਲਾਂ ਵਿੱਚ, ਅਰੁਣ (ਯੂਰੇਨਸ) 3 ਅਰਬ ਕਿ.ਮੀ. ਦੂਰੀ ਤੇ 84 ਸਾਲਾਂ ਵਿੱਚ, ਵਰੁਣ (ਨੈਪਚੂਨ) ਸਾਢੇ ਚਾਰ ਅਰਬ ਕਿ.ਮੀ. ਦੂਰੀ ਤੇ 165 ਸਾਲਾਂ ਵਿੱਚ ਅਤੇ ਪਲੂਟੋ 6 ਅਰਬ ਕਿ.ਮੀ. ਦੂਰੀ ਤੇ 248 ਸਾਲਾਂ ਵਿੱਚ ਸੂਰਜ ਦਾ ਇੱਕ ਚੱਕਰ ਪੂਰਾ ਕਰਦੇ ਹਨ। ਇਹਨਾਂ ਗ੍ਰਹਿਆਂ ਵਿੱਚ ਕੁਝ ਦੇ ਦੁਆਲੇ ਚੰਦਰਮਾ ਘੁੰਮਦੇ ਹਨ ਤੇ ਕੁਝ ਦੇ ਨਹੀਂ। ਇਹਨਾਂ ਵਿੱਚੋਂ ਧਰਤੀ ਦਾ ਇੱਕ ਚੰਨ, ਮੰਗਲ ਦੇ 2, ਬ੍ਰਹਿਸਪਤੀ ਦੇ 14 ਚੰਨ, ਸ਼ਨੀ ਦੇ 10, ਯੂਰੇਨਸ ਦੇ 5 ਅਤੇ ਨੈਪਚੂਨ ਦੇ 2 ਚੰਦਰਮਾ ਹਨ। ਇਸ ਛੇ ਅਰਬ ਕਿ. ਮੀ. ਦੇ ਘੇਰੇ ਵਿੱਚ ਫੈਲੇ ਸੂਰਜ ਅਤੇ ਨੌਂ ਗ੍ਰਹਿਆਂ ਦੇ ਇਕੱਠ ਨੂੰ ਸੂਰਜ ਮੰਡਲ (ਸੌਰ ਮੰਡਲ) ਜਾਂ ਸੋਲਰ ਸਿਸਟਮ ਕਿਹਾ ਜਾਂਦਾ ਹੈ। ਸੂਰਜ ਮੰਡਲ ਵਿੱਚ ਇਹਨਾਂ ਨੌਂ ਗ੍ਰਹਿਆਂ ਤੋਂ ਬਿਨਾਂ ਪੂਛਲ ਵਾਲੇ ਤਾਰੇ ਅਤੇ ਛੋਟੀਆਂ ਚਟਾਨਾਂ ਜਿਨ੍ਹਾਂ ਨੂੰ ਉਲਕਾ ਕਹਿੰਦੇ ਹਨ, ਉਹ ਵੀ ਫਿਰ ਰਹੇ ਹਨ। ਇਹਨਾਂ ਵਿਚੋਂ ਕੁਝ ਉਲਕਾਵਾਂ ਇਹਨਾਂ ਗ੍ਰਹਿਆਂ ਦੀ ਖਿੱਚ ਕਾਰਨ ਇਹਨਾਂ ਉਤੇ ਆ ਟਕਰਾਉਂਦੇ ਹਨ। ਇਸ ਤੋਂ ਬਿਨਾਂ ਮੰਗਲ ਅਤੇ ਬ੍ਰਹਿਸਪਤੀ ਗ੍ਰਹਿ ਦੇ ਦਰਮਿਆਨ ਚਟਾਨਾਂ ਦੇ ਛੋਟੇ ਟੁਕੜੇ ਭੌਂ ਰਹੇ ਹਨ। ਸਾਡੇ ਸੂਰਜ ਮੰਡਲ ਵਿੱਚ ਸਿਰਫ਼ ਪ੍ਰਿਥਵੀ ਹੀ ਹੈ ਜਿਸ ਉਤੇ ਜੀਵਨ ਹੈ। ਕਿਉਂਕਿ ਸੂਰਜ ਦੇ ਨੇੜਲੇ ਗ੍ਰਹਿ ਬਹੁਤ ਗਰਮ ਹਨ ਅਤੇ ਦੂਰ ਵਾਲੇ ਬਹੁਤ ਜਿਆਦਾ ਠੰਡੇ ਹਨ। ਜਿਸ ਕਰਕੇ ਇਹਨਾਂ ਉਤੇ ਜੀਵਨ ਦੀ ਅਣਹੋਂਦ ਹੈ। ਮੰਗਲ ਗ੍ਰਹਿ ਬਾਰੇ ਪਹਿਲਾਂ ਵਿਗਿਆਨੀ ਦੁਚਿੱਤੀ ਵਿੱਚ ਸਨ। ਕੁਝ ਵਿਗਿਆਨੀਆਂ ਦੀ ਰਾਇ ਸੀ ਕਿ ਉਥੇ ਜੀਵਨ ਹੈ ਪ੍ਰੰਤੂ ਬਹੁਤੇ ਪ੍ਰੇਖਣ ਇਹ ਦਸਦੇ ਸਨ ਕਿ ਉਥੇ ਜੀਵਨ ਨਹੀਂ ਹੈ। ਪ੍ਰੰਤੂ ਹੁਣੇ ਅਮਰੀਕਾ ਦੀ ਪੁਲਾੜ ਖੋਜ ਸੰਸਥਾ 'ਨਾਸਾ' ਵੱਲੋਂ ਭੇਜੇ ਗਏ ਮੰਗਲ ਗ੍ਰਹਿ ਦੇ ਪਾਂਧੀ ਉਪਗ੍ਰਹਿ 'ਪਾਥ ਫਾਈਂਡਰ', ਜੋ ਜੁਲਾਈ 1997 ਦੇ ਪਹਿਲੇ ਹਫ਼ਤੇ ਮੰਗਲ ਗ੍ਰਹਿ ਤੇ ਪਹੁੰਚਿਆ, ਨੇ ਆਪਣੀਆਂ ਪਹਿਲੀਆਂ ਰਿਪੋਰਟਾਂ ਭੇਜਦੇ ਹੋਏ ਦੱਸਿਆ ਕਿ ਮੰਗਲ ਗ੍ਰਹਿ ਤੇ ਬਹੁਤ ਸਮਾਂ ਪਹਿਲਾਂ ਪਾਣੀ ਦੇ ਵੱਡੇ ਹੜ੍ਹ ਆਏ ਸਨ ਅਤੇ ਅੱਗੇ ਖੋਜ ਜਾਰੀ ਹੈ। ਕਿਉਂਕਿ ਕਿਸੇ ਗ੍ਰਹਿ ਤੇ ਜੀਵਨ ਲਈ ਪਾਣੀ ਤੇ ਹਵਾ ਦਾ ਹੋਣਾ ਜਰੂਰੀ ਹੈ। ਕੁਝ ਵਿਗਿਆਨੀਆਂ ਵੱਲੋਂ ਬ੍ਰਹਿਸਪਤੀ ਗ੍ਰਹਿ ਦੇ 14 ਚੰਨਾਂ ਵਿੱਚ ਇੱਕ ਚੰਨ ਉਤੇ ਜੀਵਨ ਦੀ ਸੰਭਾਵਨਾ ਪ੍ਰਗਟਾਈ ਗਈ ਹੈ ਪ੍ਰੰਤੂ ਇਹ ਆਉਣ ਵਾਲਾ ਸਮਾਂ ਹੀ ਦੱਸੇਗਾ।

**ਗਲੈਕਸੀਆਂ :**

ਸਾਡੇ ਬ੍ਰਹਿਮੰਡ ਵਿੱਚ ਸੂਰਜ ਵਰਗੇ ਅਰਬਾਂ ਖਰਬਾਂ ਤਾਰੇ ਹਨ। ਬ੍ਰਹਿਮੰਡ ਵਿੱਚ ਉਹ ਪਿੰਡ ਜਿੰਨ੍ਹਾਂ ਦੀ ਆਪਣੀ ਰੌਸ਼ਨੀ ਹੈ ਅਤੇ ਅਕਾਰ ਵਿੱਚ ਗ੍ਰਹਿਆਂ ਨਾਲੋਂ ਬਹੁਤ ਵੱਡੇ ਹਨ ਤਾਰੇ ਅਖਵਾਉਂਦੇ ਹਨ। ਸੂਰਜ ਵੀ ਇੱਕ ਤਾਰਾ ਹੈ ਜੋ ਸਾਡੇ ਸਭ ਤੋਂ ਨਜ਼ਦੀਕ ਹੈ। ਬ੍ਰਹਿਮੰਡ ਵਿੱਚ ਸੂਰਜ ਨਾਲੋਂ ਕਈ ਗੁਣਾਂ ਵੱਡੇ ਤਾਰੇ ਹਨ ਪ੍ਰੰਤੂ ਬਹੁਤ ਦੂਰ ਹੋਣ ਕਾਰਨ ਅਕਾਰ ਵਿੱਚ ਛੋਟੇ ਨਜ਼ਰ ਆਉਂਦੇ ਹਨ। ਬ੍ਰਹਿਮੰਡ ਵਿੱਚ ਭਾਵੇਂ ਕੋਈ ਵੀ ਤਾਰਾ ਜਾਂ ਗ੍ਰਹਿ ਸਥਿਰ ਨਹੀਂ ਹੈ ਫਿਰ ਵੀ ਤਾਰੇ ਆਪਣੇ ਝੁੰਡ ਬਣਾ ਕੇ ਰਹਿੰਦੇ ਹਨ। ਤਾਰਿਆਂ ਦੇ ਇਸ ਇਕੱਠ ਨੂੰ ਗਲੈਕਸੀ ਕਿਹਾ ਜਾਂਦਾ ਹੈ। ਉਹ ਗਲੈਕਸੀ ਜਿਸ ਵਿੱਚ ਸਾਡਾ ਆਪਣਾ ਸੂਰਜ ਹੈ ਅਤੇ ਅਸੀਂ ਵੀ ਉਸ ਵਿੱਚ ਰਹਿੰਦੇ ਹਾਂ ਅਕਾਸ਼ ਗੰਗਾ ਜਾਂ Milky Way ਅਖਵਾਉਂਦੀ ਹੈ। ਬ੍ਰਹਿਮੰਡ ਵਿੱਚ ਇਹੋ ਜਿਹੀਆਂ ਖਰਬਾਂ ਗਲੈਕਸੀਆਂ ਬਾਰੇ ਵਿਗਿਆਨੀ ਜਾਣ ਚੁੱਕੇ ਹਨ। ਸਾਡੀ ਆਪਣੀ ਗਲੈਕਸੀ ਜਿਸ

ਵਿੱਚ ਲਗਭਗ ਸੌ ਅਰਬ ਤਾਰੇ ਹਨ, ਦੀ ਸ਼ਕਲ ਡਿਸਕ ਵਰਗੀ ਜਾਂ ਇਹ ਕਹਿ ਲਵੋ ਇੱਕ ਬੈਲਗੱਡੀ ਦੇ ਲੱਕੜੀ ਦੇ ਪਹੀਏ ਵਰਗੀ ਹੈ। ਇਸ ਗਲੈਕਸੀ ਦਾ ਵਿਆਸ ਇੱਕ ਲੱਖ ਪ੍ਰਕਾਸ਼ੀ ਸਾਲ ਹੈ (ਇੱਕ ਪ੍ਰਕਾਸ਼ੀ ਸਾਲ ਪ੍ਰਕਾਸ਼ ਦੁਆਰਾ ਇੱਕ ਸਾਲ ਵਿੱਚ ਤਹਿ ਕੀਤਾ ਫਾਸਲਾ ਹੁੰਦਾ ਹੈ ਜਦੋਂ ਕਿ ਪ੍ਰਕਾਸ਼ ਦੀ ਸਪੀਡ 300000 ਕਿਲੋਮੀਟਰ ਪ੍ਰਤੀ ਸੈਕਿੰਡ ਹੈ ਅਤੇ ਇੱਕ ਪ੍ਰਕਾਸ਼ੀ ਸਾਲ ਲਗਭਗ 95 ਖਰਬ ਕਿਲੋਮੀਟਰ ਦੇ ਬਰਾਬਰ ਬਣਦਾ ਹੈ।) ਜਾਂ ਇਹ ਕਹਿ ਲਵੋ ਕਿ ਅਕਾਸ਼ ਗੰਗਾ ਦੇ ਇੱਕ ਸਿਰੇ ਤੋਂ ਦੂਸਰੇ ਸਿਰੇ ਤੱਕ ਜਾਣ ਲਈ ਰੌਸ਼ਨੀ ਨੂੰ ਇੱਕ ਲੱਖ ਸਾਲ ਲੱਗਣਗੇ। ਸੂਰਜ ਅਕਾਸ਼ ਗੰਗਾ ਦੇ ਸੈਂਟਰ ਤੋਂ 27000 ਪ੍ਰਕਾਸ਼ੀ ਸਾਲ ਦੂਰੀ ਉਤੇ 250 ਕਿ. ਮੀ. ਪ੍ਰਤੀ ਸੈਕਿੰਡ ਦੀ ਸਪੀਡ ਨਾਲ 22 ਕਰੋੜ ਸਾਲਾਂ ਵਿੱਚ ਇੱਕ ਚੱਕਰ ਪੂਰਾ ਕਰਦਾ ਹੈ। ਇਸ ਗਲੈਕਸੀ ਦੇ ਸੌ ਅਰਬ ਤਾਰਿਆਂ ਵਿਚੋਂ ਸੂਰਜ ਦੇ ਸਭ ਤੋਂ ਨੇੜੇ ਦਾ ਤਾਰਾ ਅਲਫ਼ਾ ਸੈਂਟੋਰੀ (Alpha Centauri) ਸਾਡੇ ਤੋਂ 4.2 ਪ੍ਰਕਾਸ਼ੀ ਸਾਲ ਦੂਰ ਹੈ। ਬ੍ਰਹਿਮੰਡ ਵਿੱਚ ਇਹੋ ਜਿਹੀਆਂ ਸੈਂਕੜੇ ਅਰਬ ਗਲੈਕਸੀਆਂ ਹਨ। ਪਾਲੋਮਰ ਦੂਰਬੀਨ ਨਾਲ ਲਗਭਗ ਇੱਕ ਅਰਬ ਗਲੈਕਸੀਆਂ ਦਾ ਅੰਦਾਜ਼ਾ ਲਗਾਇਆ ਗਿਆ ਸੀ ਪ੍ਰੰਤੂ ਇਹਨਾਂ ਦੀ ਗਿਣਤੀ ਇਸ ਤੋਂ ਵੀ ਜ਼ਿਆਦਾ ਹੈ। ਅਕਾਸ਼ ਗੰਗਾ ਦੇ ਸਭ ਤੋਂ ਨੇੜੇ ਦੀ ਗਲੈਕਸੀ ਐਂਡਰੋਮੀਡਾ ਗਲੈਕਸੀ ਹੈ ਜਿਹੜੀ ਸਾਥੋਂ ਲਗਭਗ 20 ਲੱਖ ਪ੍ਰਕਾਸ਼ੀ ਵਰ੍ਹੇ ਦੂਰ ਹੈ।

### ਗਲੈਕਸੀਆਂ ਦੇ ਗਰੁੱਪ (ਕਲੱਸਟਰਜ਼) :

ਇਸ ਤੋਂ ਅੱਗੇ ਗਲੈਕਸੀਆਂ ਵਿੱਚ ਵੀ ਝੁੰਡ ਬਣਾ ਕੇ ਰਹਿਣ ਦੀ ਰੁਚੀ ਦੇਖੀ ਗਈ ਹੈ। ਗਲੈਕਸੀਆਂ ਦੇ ਇਹਨਾਂ ਗਰੁਪਾਂ ਨੂੰ ਸਟਾਰ ਕਲੱਸਟਰ ਜਾਂ ਗਲੈਕਸੀ ਗਰੁੱਪ ਕਿਹਾ ਜਾਂਦਾ ਹੈ। ਸਾਡੀ ਆਪਣੀ ਗਲੈਕਸੀ ਜੋ 17 ਹੋਰ ਗਲੈਕਸੀਆਂ ਨਾਲ ਮਿਲ ਕੇ ਇੱਕ ਗਰੁਪ ਬਣਾਉਂਦੀ ਹੈ ਨੂੰ ਲੋਕਲ ਗਰੁੱਪ ਕਿਹਾ ਜਾਂਦਾ ਹੈ। ਇਹੋ ਜਿਹੇ ਅਨੇਕਾਂ ਛੋਟੇ ਛੋਟੇ ਗਰੁਪ ਹਨ। ਇੱਕ ਗਰੁੱਪ ਵਿੱਚ ਦੋ ਗਲੈਕਸੀਆਂ ਤੋਂ ਲੈ ਕੇ ਹਜ਼ਾਰਾਂ ਗਲੈਕਸੀਆਂ ਹੋ ਸਕਦੀਆਂ ਹਨ। ਰਾਤ ਨੂੰ ਅਸੀ ਜੋ ਤਾਰੇ ਵੇਖਦੇ ਹਾਂ ਇਹ ਸਾਡੀ ਆਪਣੀ ਅਕਾਸ਼ ਗੰਗਾ, ਹੋਰ ਗਲੈਕਸੀਆਂ ਅਤੇ ਗਰੁੱਪਾਂ ਨਾਲ ਸਬੰਧ ਰੱਖਦੇ ਹਨ। ਬ੍ਰਹਿਮੰਡ ਵਿੱਚ ਇਹੋ ਜਿਹੇ ਅਨੇਕਾਂ ਗਲੈਕਸੀ ਗਰੁੱਪ (ਕਲੱਸਟਰ) ਹਨ।

### ਸੁਪਰ ਕਲੱਸਟਰ (ਮਹਾਂ ਤਾਰਾ ਝੁੰਡ) :

ਬਹੁਤ ਸਾਰੇ ਗਲੈਕਸੀ ਗਰੁੱਪ ਮਿਲਕੇ ਇੱਕ ਵੱਡਾ ਝੁੰਡ ਬਣਾਉਂਦੇ ਹਨ ਜਿਸ ਨੂੰ ਸੁਪਰ ਕਲੱਸਟਰ ਕਿਹਾ ਜਾਂਦਾ ਹੈ। ਸਾਡਾ ਆਪਣਾ ਲੋਕਲ ਗਰੁੱਪ ਇਕ ਵੱਡੇ ਸੁਪਰ ਕਲੱਸਟਰ ਦਾ ਹਿੱਸਾ ਹੈ ਜਿਸ ਵਿੱਚ ਸੈਂਕੜੇ ਗਲੈਕਸੀਆਂ ਦੇ ਗਰੁੱਪ ਹਨ। ਇਸ ਵਿੱਚ ਲੋਕਲ ਗਰੁੱਪ ਦੇ ਸਭ ਤੋਂ ਨੇੜੇ ਦਾ ਗਲੈਕਸੀ ਗਰੁੱਪ G-1 ਸਕੱਪਟਰ ਹੈ। ਇਹਨਾਂ ਦੇ ਵਿੱਚ ਹੀ ਵਿਰਗੋ ਗਰੁੱਪ ਹੈ ਜਿਸ ਵਿੱਚ ਲਗਭਗ ਢਾਈ ਹਜ਼ਾਰ ਗਲੈਕਸੀਆਂ ਹਨ। ਵੱਡਾ ਸੁਪਰ ਕਲੱਸਟਰ ਜਿਸਦਾ ਇਹ ਹਿੱਸਾ ਹਨ, ਦਾ ਸੈਂਟਰ ਵਿਰਗੋ ਕਲੱਸਟਰ ਉਪਰ ਪੈਂਦਾ ਹੈ। ਵਿਰਗੋ ਕਲੱਸਟਰ ਸਾਡੇ ਤੋਂ 5 ਖਰਬ ਪ੍ਰਕਾਸ਼ੀ ਵਰ੍ਹੇ ਦੂਰ ਹੈ।

ਪ੍ਰਸਿੱਧ ਖਗੋਲ ਵਿਗਿਆਨੀ ਹੱਬਲ ਨੇ ਡਾਪਲਰ ਦਾ ਸਿਧਾਂਤ ਵਰਤੇ ਕੇ ਇਹ ਦੱਸਿਆ ਕਿ ਤਾਰਿਆਂ ਗਲੈਕਸੀਆਂ ਦੇ ਇਹ ਵੱਡੇ ਝੁੰਡ ਲਗਾਤਾਰ ਫੈਲਦੇ ਜਾ ਰਹੇ ਹਨ ਅਤੇ ਕਿਤੇ ਕਿਤੇ ਇਹ ਵੀ ਵੇਖਣ ਵਿੱਚ ਆਇਆ ਹੈ ਕਿ ਭਾਰੀਆਂ ਇਕਾਈਆਂ ਛੋਟੀਆਂ ਇਕਾਈਆਂ ਨੂੰ ਆਪਣੇ ਵੱਲ ਆਕਰਸ਼ਿਤ ਕਰ ਰਹੀਆਂ ਹਨ। ਵਿਗਿਆਨਕ ਪ੍ਰੀਖਣ ਦੱਸਦੇ ਹਨ ਕਿ ਧਰਤੀ ਸੂਰਜ ਦੁਆਲੇ 30 ਕਿ. ਮੀ. ਪ੍ਰਤੀ ਸੈਕਿੰਡ ਦੀ ਸਪੀਡ ਨਾਲ ਚੱਕਰ ਲਾਉਂਦੀ ਹੈ। ਸੂਰਜ 250 ਕਿ. ਮੀ. ਪ੍ਰਤੀ ਸੈਕਿੰਡ ਦੀ ਸਪੀਡ ਨਾਲ ਗਲੈਕਸੀ ਦੇ ਸੈਂਟਰ ਦੁਆਲੇ ਚੱਕਰ ਲਾਉਂਦਾ ਹੈ। ਅਕਾਸ਼ ਗੰਗਾ 40 ਕਿ. ਮੀ. ਪ੍ਰਤੀ ਸੈਕਿੰਡ ਦੀ ਸਪੀਡ ਨਾਲ ਲੋਕਲ ਗਰੁੱਪ ਦੇ ਸੈਂਟਰ ਆਫ਼ ਮਾਸ ਵੱਲ ਵੱਧ ਰਿਹਾ ਹੈ। ਪ੍ਰੰਤੂ ਸਮੁੱਚਾ ਬ੍ਰਹਿਮੰਡ ਫੈਲ ਰਿਹਾ ਹੈ ਅਤੇ ਇਸ ਵਿੱਚ ਕੋਈ ਵੀ ਚੀਜ਼ ਸਥਿਰ ਨਹੀਂ ਹੈ।

ਬ੍ਰਹਿਮੰਡ ਵਿੱਚ ਦੂਰ ਦੁਰਾਡੇ, ਵਿਗਿਆਨੀਆਂ ਨੇ ਅਜਿਹੇ ਪਿੰਡਾਂ (Objects) ਦਾ ਪਤਾ ਕੀਤਾ ਹੈ ਜੋ ਬੇਸ਼ੁਮਾਰ ਊਰਜਾ ਦੇ ਭੰਡਾਰ ਹਨ। ਇਹ ਬ੍ਰਹਿਮੰਡੀ ਪਿੰਡ ਨਾ ਤਾਂ ਗਲੈਕਸੀਆਂ ਹਨ ਤੇ ਨਾ ਹੀ ਤਾਰੇ। ਇਹ ਬਹੁਤ ਹੀ ਤੇਜ਼ ਗਤੀ ਨਾਲ ਸਾਥੋਂ ਦੂਰ ਜਾ ਰਹੇ ਹਨ ਜਿਨ੍ਹਾਂ ਨੂੰ ਕੁਆਜ਼ਾਰਜ ਕਿਹਾ ਜਾਂਦਾ ਹੈ। ਇਹ ਆਪਣੇ ਵਿੱਚੋਂ ਰੇਡੀਓ ਤਰੰਗਾਂ ਛੱਡਦੇ ਰਹਿੰਦੇ ਹਨ। ਇਹ ਬ੍ਰਹਿਮੰਡ ਦੇ ਸਭ ਤੋਂ ਪੁਰਾਣੇ Objects ਮੰਨੇ ਗਏ ਹਨ। ਹੁਣ ਤੱਕ ਲੱਗਭਗ 150 ਕੁਆਜ਼ਾਰਜ (ਕੁਆਜ਼ੀ ਰੇਡੀਓ ਸੋਰਸਜ਼) ਦਾ ਪਤਾ ਲਗਾਇਆ ਜਾ ਚੁੱਕਾ ਹੈ। ਇਹਨਾਂ ਦੂਰ ਤੋਂ ਦੂਰ ਵੇਖੇ ਜਾ ਸਕਣ ਵਾਲੇ ਪਿੰਡਾਂ ਨਾਲ ਹੀ ਬ੍ਰਹਿਮੰਡ ਦੇ ਅਕਾਰ ਦਾ ਅੰਦਾਜ਼ਾ ਲਗਾਇਆ ਜਾਂਦਾ ਹੈ ਜਿਸ ਅਨੁਸਾਰ ਬ੍ਰਹਿਮੰਡ ਦਾ ਸਾਈਜ਼ ਲਗਭਗ 20 ਅਰਬ ਪ੍ਰਕਾਸ਼ ਵਰ੍ਹੇ ਮੰਨਿਆ ਗਿਆ ਹੈ। ਇਹਨਾਂ ਤੋਂ ਬਿਨਾਂ ਇੱਕ ਹੋਰ ਤਰ੍ਹਾਂ ਦੇ ਬ੍ਰਹਿਮੰਡੀ ਪਿੰਡ

(ਬਾਕੀ ਸਫਾ 15 'ਤੇ)



# ਉਦਾਸੀ ਰੋਗ

*ਡਾ. ਬਲਵੰਤ ਸਿੰਘ ਸਿੱਧੂ**

ਦੁਨੀਆਂ ਵਿੱਚ ਸ਼ਾਇਦ ਕੋਈ ਵੀ ਇਨਸਾਨ ਐਸਾ ਨਹੀ ਹੋਵੇਗਾ, ਜਿਸਨੇ ਕਦੇ ਵੀ ਉਦਾਸੀ ਮਹਿਸੂਸ ਨਾ ਕੀਤੀ ਹੋਵੇ। ਰੋਜ਼ਾਨਾ ਜਿੰਦਗੀ ਵਿੱਚ ਜਿਥੇ ਕੋਈ ਚੰਗੀ ਪ੍ਰਾਪਤੀ ਖੁਸ਼ੀ ਦਿੰਦੀ ਹੈ, ਉਥੇ ਕੋਈ ਘਾਟ, ਕੋਈ ਮੌਤ, ਨੁਕਸਾਨ, ਜਾਂ ਹਾਰ ਮਨੁੱਖ ਨੂੰ ਉਦਾਸ ਕਰ ਦਿੰਦੀ ਹੈ। ਇਸ ਲਈ ਖੁਸ਼ੀ ਵਾਂਗ ਉਦਾਸੀ ਵੀ ਮਨੁੱਖ ਦੀਆਂ ਭਾਵਨਾਵਾਂ ਦਾ ਇਕ ਅਹਿਮ ਅਤੇ ਅਟੁੱਟ ਹਿਸਾ ਹੈ। ਜਿੰਦਗੀ ਦਿਆਂ ਰੁਝੇਵਿਆਂ ਵਿੱਚ, ਕੰਮ ਕਾਰ ਵਿੱਚ, ਸਮਾਜੀ ਰਿਸ਼ਤਿਆਂ ਵਿੱਚ ਮਨੁੱਖੀ ਭਾਵਨਾਵਾਂ ਦੀ ਹੋਂਦ ਕੁਦਰਤੀ ਅਤੇ ਸੁਭਾਵਿਕ ਵੀ ਹੈ। ਭਾਵਨਾਵਾਂ, ਸੋਚ, ਅਤੇ ਵਿਵਹਾਰ ਹੀ ਮਨੁੱਖ ਦੇ ਸੁਭਾਅ ਅਤੇ ਆਚਾਰ ਦਾ ਆਧਾਰ ਹੁੰਦੇ ਹਨ। ਇਸ ਕਰਕੇ ਭਾਵਨਾਵਾਂ ਦੀਆਂ ਕੁਦਰਤੀ, ਹਾਲਾਤ ਮੁਤਾਬਿਕ ਅਤੇ ਘਟ ਸਮੇਂ ਲਈ ਤਬਦੀਲੀਆਂ ਮਾਨਸਿਕ ਪੱਖ ਤੋਂ ਕੋਈ ਖਾਸ ਅਹਿਮੀਅਤ ਨਹੀਂ ਰਖਦੀਆਂ। ਪਰ ਜਦੋਂ ਇਹੀ ਭਾਵਨਾਵਾਂ ਲੰਮੇ ਸਮੇ ਲਈ, ਬਹੁਤ ਹੀ ਵਿਸ਼ੇਸ਼ ਰੂਪ ਧਾਰਣ ਕਰ ਲੈਣ ਜਾਂ ਬਹੁਤ ਜ਼ਿਆਦਾ ਘੱਟ ਜਾਣ ਜਾਂ ਤੇਜ਼ ਹੋ ਜਾਣ, ਅਤੇ ਸਮਾਜੀ ਸੰਬੰਧਾਂ ਤੇ ਅਸਰ ਕਰਨ ਅਤੇ ਕੰਮ ਕਾਰ ਵਿੱਚ ਵਿਘਨ ਪਾਉਣ ਤਾਂ ਉਸ ਸਥਿਤੀ ਨੂੰ 'ਮਨੋਰੋਗ' ਆਖਿਆ ਜਾਂਦਾ ਹੈ।

'ਉਦਾਸੀ ਰੋਗ' ਉਹ ਮਨੋਰੋਗ ਹੈ ਜਿਸ ਵਿੱਚ ਮਨ ਜਾਂ ਚਿੱਤ ਏਨਾ ਜ਼ਿਆਦਾ ਉਦਾਸ ਹੋ ਜਾਂਦਾ ਹੈ ਕਿ ਹੋਰ ਬਹੁਤ ਸਾਰੇ ਲੱਛਣ ਉਘੜ ਆਉਂਦੇ ਹਨ। ਜਿਸ ਤਰ੍ਹਾਂ ਕਿ ਕੰਮ ਕਾਰ ਕਰਨ ਨੂੰ ਦਿਲ ਨਾ ਕਰਨਾ, ਘਰ ਵਾਲਿਆਂ ਨਾਲ, ਬੱਚਿਆਂ ਨਾਲ ਜਾਂ ਲੋਕਾਂ ਨਾਲ ਗੱਲਾਂ ਕਰਨ ਨੂੰ ਦਿਲ ਨਾ ਕਰਨਾ, ਮਨ ਵਿੱਚ ਖੁਸ਼ੀ ਦੇ ਮੌਕੇ ਤੇ ਵੀ ਖੁਸ਼ੀ ਨਾ ਆਉਣਾ, ਜਿਉਣ ਨੂੰ ਦਿਲ ਨਾ ਕਰਨਾ ਜਾਂ ਖੁਦਕਸ਼ੀ ਦੇ ਵਿਚਾਰ ਆਉਣੇ ਆਦਿ। ਮਰੀਜ ਨੂੰ ਬਿਨਾਂ ਕਿਸੇ ਕਾਰਣ ਤੋਂ ਬਹੁਤ ਜ਼ਿਆਦਾ ਸ਼ਰੀਰਕ ਕਮਜੋਰੀ ਮਹਿਸੂਸ ਹੋ ਸਕਦੀ ਹੈ, ਕਾਮ-ਰੁਚੀ (ਸੈਕਸ) ਵੀ ਘਟ ਸਕਦੀ ਹੈ ਜਾਂ ਖਤਮ ਹੋ ਸਕਦੀ ਹੈ। ਵਿਅਕਤੀ ਦਾ ਸਵੈ-ਵਿਸ਼ਵਾਸ ਖਤਮ ਹੋ ਜਾਂਦਾ ਹੈ। ਕਦੇ ਕਦੇ ਤਾਂ ਬਹੁਤ ਜ਼ਿਆਦਾ ਘਟੀਆਪਣ ਦਾ ਅਹਿਸਾਸ ਹੋਣ ਲਗ ਜਾਂਦਾ ਹੈ। ਮਰੀਜ਼ ਆਪਣੇ ਆਪ ਨੂੰ ਦੋਸ਼ੀ, ਪਾਪੀ ਜਾਂ ਬੁਰਾ ਇਨਸਾਨ ਸਮਝਣ ਲਗ ਸਕਦਾ ਹੈ। ਹਰ ਵਕਤ ਮਨ ਵਿੱਚ ਨਿਰਾਸ਼ਾ ਵਾਦੀ ਖਿਆਲ ਆਉਂਦੇ ਹਨ। ਭਵਿੱਖ ਵਿੱਚ ਹਨੇਰਾ ਹੀ ਹਨੇਰਾ ਨਜ਼ਰ ਆਉਂਦਾ ਹੈ। ਜ਼ਿੰਦਗੀ ਤੋਂ ਬਿਲਕੁਲ ਹੀ ਨਾ-ਉਮੀਦੀ ਹੋ ਜਾਂਦੀ ਹੈ।

ਜ਼ਿਆਦਾਤਰ ਉਦਾਸੀ ਰੋਗੀਆਂ ਦੀ ਨੀਂਦ ਬਹੁਤ ਹੀ ਘਟ ਜਾਂਦੀ ਹੈ। ਜਾਂ ਤਾਂ ਪੈਣ ਤੋਂ ਬਾਅਦ ਅੱਧੀ ਰਾਤ ਤੱਕ ਨੀਂਦ ਨਹੀਂ ਆਉਂਦੀ ਜਾਂ ਨੀਂਦ ਆਉਂਣ ਤੋਂ ਬਾਅਦ ਤੜਕੇ ਬਹੁਤ ਜਲਦੀ ਖੁਲ੍ਹ ਜਾਂਦੀ ਹੈ। ਕਦੇ ਕਦੇ ਸਾਰੀ ਰਾਤ ਨੀਂਦ ਬਾਰ-ਬਾਰ ਖੁਲ੍ਹਦੀ ਰਹਿੰਦੀ ਹੈ ਅਤੇ ਸਵੇਰੇ ਬਹੁਤ ਪਰੇਸ਼ਾਨੀ ਹੁੰਦੀ ਹੈ। ਕਿਸੇ ਕਿਸੇ ਮਰੀਜ਼ ਵਿੱਚ ਨੀਂਦ ਘਟਣ ਦੀ ਬਜਾਏ ਬਹੁਤ ਜ਼ਿਆਦਾ ਵਧ ਵੀ ਸਕਦੀ ਹੈ ਤੇ ਹਰ ਵਕਤ ਸੁਸਤੀ ਪਈ ਰਹਿੰਦੀ ਹੈ। ਭੁੱਖ ਆਦਿ ਵੀ ਘਟ ਸਕਦੀ ਹੈ; ਮੂੰਹ ਦਾ ਸੁਆਦ ਕੌੜਾ ਮਹਿਸੂਸ ਹੋ ਸਕਦਾ ਹੈ। ਬੇਸ਼ਕ ਜ਼ਿਆਦਾਤਰ ਉਦਾਸੀ-ਰੋਗੀਆਂ ਵਿੱਚ ਅਖੌਤੀ ਪਾਗਲਪਣ ਦੇ ਲੱਛਣ ਨਹੀ ਹੁੰਦੇ ਪਰ ਕੁਝ ਮਰੀਜਾਂ ਵਿੱਚ ਇਹੋ ਜਿਹੇ ਲੱਛਣ ਵੀ ਹੋ ਸਕਦੇ ਹਨ। ਮਰੀਜ਼ ਬਹੁਤ ਜ਼ਿਆਦਾ ਡਰ ਮਹਿਸੂਸ ਕਰ ਸਕਦਾ ਹੈ ਜਾਂ ਸ਼ੱਕ ਵਹਿਮ ਆਦਿ ਵੀ ਕਰ ਸਕਦਾ ਹੈ। ਪਰ ਇਕ ਗਲ ਚੇਤੇ ਰਖਣ ਵਾਲੀ ਇਹ ਹੈ ਕਿ ਇਸ ਰੋਗ ਦਾ ਬੁਨਿਆਦੀ ਲੱਛਣ ਚਿੱਤ ਦਾ ਹਰ ਵਕਤ ਬਹੁਤ ਉਦਾਸ ਰਹਿਣਾ ਹੈ ਅਤੇ ਬਾਕੀ ਸਾਰੇ ਲੱਛਣ ਇਸ ਕੇਂਦਰੀ ਬਿੰਦੂ ਦੇ ਦੁਆਲੇ ਘੁੰਮਦੇ ਹਨ।

ਬਜ਼ੁਰਗਾਂ ਵਿੱਚ ਉਦਾਸੀ ਦੇ ਲੱਛਣ ਕੁਝ ਕੁਝ ਭਿੰਨ ਹੋ ਸਕਦੇ ਹਨ, ਜਿਵੇਂ ਕਿ ਕਿਸੇ ਹੋਰ ਸਰੀਰਕ ਰੋਗ ਦੇ ਨਾ ਹੁੰਦਿਆਂ ਹੋਇਆਂ ਵੀ, ਖਾਣਾ ਪੀਣਾ ਛੱਡ ਜਾਣਾ, ਚੁੱਪ ਵੱਟ ਜਾਣੀ, ਜਾਂ ਸਾਰੀ ਰਾਤ ਨਾ ਸੌਣਾ, ਜਾਂ ਕਿਸੇ ਹੋਰ ਸਰੀਰਕ ਬਿਮਾਰੀ ਦਾ ਵਹਿਮ ਕਰਦੇ ਰਹਿਣਾ, ਜਾਂ ਸ਼ੱਕ ਵਹਿਮ ਆਦਿ ਕਰਨੇ। ਬੱਚਿਆਂ ਵਿੱਚ ਉਦਾਸੀ ਰੋਗ ਕਾਫੀ ਘੱਟ ਹੁੰਦਾ ਹੈ, ਪਰ ਫੇਰ ਵੀ ਕਦੇ ਕਦੇ ਹੋ ਸਕਦਾ ਹੈ। ਬੱਚਿਆਂ ਵਿੱਚ ਇਸ ਰੋਗ ਦੇ ਲੱਛਣ ਭਿੰਨ ਹੋ ਸਕਦੇ ਹਨ। ਪੜ੍ਹਾਈ ਵਿੱਚ ਬਿਨਾਂ ਕਿਸੇ ਕਾਰਣ ਦੇ ਮਨ ਨਾ ਲਗਣਾ, ਬਾਕੀ ਬਚਿਆਂ ਨਾਲ ਨਾ ਖੇਡਣਾ, ਚਿੜਚਿੜਾ ਪਣ ਆਦਿ।

ਉਦਾਸੀ ਰੋਗ ਦੀਆਂ ਕਈ ਕਿਸਮਾਂ ਹਨ। ਇਨ੍ਹਾਂ ਵਿੱਚ ਜ਼ਿਆਦਾਤਰ ਹੋਣ ਵਾਲੀਆਂ ਕਿਸਮਾਂ ਇਹ ਹਨ,

1) ਇੱਕ ਪੱਖੀ ਉਦਾਸੀ ਰੋਗ ਜਾਂ ਬਾਰ ਬਾਰ ਹੋਣ ਵਾਲਾ ਉਦਾਸੀ ਰੋਗ।

2) ਦੋ-ਪੱਖੀ ਚਿੱਤ ਦੇ ਰੋਗ ਵਿੱਚ ਉਦਾਸੀ ਜਾਂ ਉਨਮਾਦ-ਉਦਾਸੀ ਰੋਗ

3) ਲੰਮਾ ਉਦਾਸੀ ਰੋਗ

4) ਹੋਰ ਉਦਾਸੀ ਰੋਗ।

**ਇੱਕ ਪੱਖੀ ਉਦਾਸੀ ਰੋਗ ਜਾਂ ਬਾਰ ਬਾਰ ਹੋਣ ਵਾਲਾ ਉਦਾਸੀ ਰੋਗ :-** ਇਸ ਕਿਸਮ ਦੇ ਉਦਾਸੀ ਰੋਗ ਵਿੱਚ ਸਿਰਫ ਇੱਕ ਪੱਖ ਹੀ ਹੁੰਦਾ ਹੈ, ਭਾਵ ਕਿ ਸਿਰਫ ਉਦਾਸੀ ਰੋਗ ਹੀ ਹੁੰਦਾ ਹੈ। ਹੋ ਸਕਦਾ ਹੈ ਕਿ ਵਿਅਕਤੀ ਨੂੰ ਜਿੰਦਗੀ ਵਿੱਚ ਸਿਰਫ ਇੱਕ ਵਾਰ ਹੀ ਉਦਾਸੀ ਰੋਗ ਹੋਵੇ। ਪਰ ਕਾਫੀ ਮਰੀਜ਼ਾਂ ਵਿੱਚ ਕੁਝ ਕੁ ਵਾਰ ਇਹ ਰੋਗ ਹੋ ਸਕਦਾ ਹੈ ਤੇ ਕੁਝ ਲੋਕਾਂ ਵਿੱਚ ਬਾਰ ਬਾਰ ਵੀ ਹੋ ਸਕਦਾ ਹੈ। ਪਰ ਜਦੋ ਵੀ ਮਨੋਰੋਗ ਹੋਵੇ ਤਾਂ ਸਿਰਫ ਉਦਾਸੀ ਰੋਗ ਹੀ ਹੁੰਦਾ ਹੈ। ਇਸੇ ਕਾਰਣ ਕਰਕੇ ਇਸ ਕਿਸਮ ਨੂੰ ਇੱਕ ਪੱਖੀ ਉਦਾਸੀ ਰੋਗ ਜਾਂ ਬਾਰ-ਬਾਰ ਹੋਣ ਵਾਲਾ ਉਦਾਸੀ ਰੋਗ ਵੀ ਕਹਿੰਦੇ ਹਨ।

**ਦੋ ਪੱਖੀ ਚਿੱਤ ਦੇ ਰੋਗ ਵਿੱਚ ਉਦਾਸੀ ਜਾਂ ਉਨਮਾਦ ਉਦਾਸੀ ਰੋਗ :-** ਇਸ ਮਨੋਰੋਗ ਦੇ ਦੋ ਪੱਖ ਹੁੰਦੇ ਹਨ ਉਦਾਸੀ ਪੱਖ ਅਤੇ ਤੇਜ਼ੀ (ਉਨਮਾਦ) ਦਾ ਪੱਖ ।ਉਦਾਸੀ ਪੱਖ ਸਮੇਂ ਉਦਾਸੀ ਰੋਗ ਦੇ ਸਾਰੇ ਲੱਛਣ ਹੁੰਦੇ ਹਨ। ਪਰ ਜੇ ਰੋਗ ਦਾ ਦੂਜਾ ਪੱਖ (ਤੇਜ਼ੀ ਜਾਂ ਉਨਮਾਦ ) ਹੋਵੇ ਤਾਂ ਸਾਰੇ ਲੱਛਣ ਉਦਾਸੀ ਤੋਂ ਉਲਟ ਹੁੰਦੇ ਹਨ। ਇਸ ਪੱਖ ਵਿੱਚ ਮਨੁੱਖ ਦਾ ਚਿੱਤ ਬਹੁਤ ਜ਼ਿਆਦਾ ਖੁਸ਼ ਜਾਂ ਕ੍ਰੋਧੀ ਹੁੰਦਾ ਹੈ ਤੇ ਉਸ ਦੇ ਵਿਵਹਾਰ ਵਿੱਚ ਬਹੁਤ ਤੇਜ਼ੀ ਆ ਜਾਂਦੀ ਹੈ, ਤੋਰਾ-ਫੇਰਾ ਵੱਧ ਜਾਂਦਾ ਹੈ ਤੇ ਹੋਰ ਉਨਮਾਦ ਰੋਗ ਦੇ ਲੱਛਣ ਆ ਜਾਦੇ ਹਨ।

**ਲੰਮਾ ਉਦਾਸੀ ਰੋਗ :-** ਇਸ ਵਿੱਚ ਵਿਅਕਤੀ ਲੰਮੇ ਸਮੇ ਲਈ (ਸਾਲਾਂ-ਬੱਧੀ ) ਹਲਕੀ ਉਦਾਸੀ ਦਾ ਸ਼ਿਕਾਰ ਰਹਿੰਦਾ ਹੈ।

**ਹੋਰ ਉਦਾਸੀ ਰੋਗ :-** ਕਈ ਹੋਰ ਕਾਰਣਾਂ ਕਰਕੇ ਜਿਵੇਂ ਕਿ ਜਿੰਦਗੀ ਵਿੱਚ ਕੋਈ ਬਹੁਤ ਵੱਡੀ ਮੰਦੀ ਘਟਨਾ ਹੋਣਾ, ਬਹੁਤ ਵੱਡਾ ਨੁਕਸਾਨ ਹੋਣਾ ਜਾਂ ਮੌਤ ਆਦਿ ਹੋਣ ਕਾਰਣ ਉਦਾਸੀ ਰੋਗ ਹੋਣਾ, ਵੱਡੀਆਂ ਬਿਮਾਰੀਆਂ ਜਿਵੇਂ ਕਿ ਕੈਂਸਰ ਆਦਿ ਕਾਰਣ ਉਦਾਸੀ ਰੋਗ ਹੋਣਾ, ਜਿੰਦਗੀ ਵਿੱਚ ਐਡਜਸਟ ਮੈਂਟ ਨਾ ਹੋਣ ਕਾਰਣ ਹਲਕੀ-ਉਦਾਸੀ ਆਦਿ। ਕਦੇ ਕਦੇ ਸਿਰ ਦੀ ਸੱਟ, ਦਿਮਾਗ ਦੀ ਸੋਜ਼ ਜਾਂ ਰਸੌਲੀ ਆਦਿ ਜਾਂ ਹੋਰ ਸ਼ਰੀਰਕ ਤੇ ਦਿਮਾਗ ਦੀਆਂ ਬਿਮਾਰੀਆਂ ਕਾਰਣ ਵੀ ਉਦਾਸੀ-ਰੋਗ ਦੇ ਲੱਛਣ ਪੈਦਾ ਹੋ ਸਕਦੇ ਹਨ। ਕਦੇ ਕਦੇ ਉਦਾਸੀ ਰੋਗ ਵਿੱਚ ਮਰੀਜ਼ ਮਾਨਸਿਕ ਲੱਛਣਾਂ ਦੀ ਬਜਾਏ ਸ਼ਰੀਰਕ ਲੱਛਣਾਂ ਤੇ ਜ਼ਿਆਦਾ ਜ਼ੋਰ ਦੇ ਸਕਦਾ ਹੈ। ਇਨ੍ਹਾਂ ਮਰੀਜ਼ਾਂ ਵਿੱਚ ਸਰੀਰਕ ਟੈਸਟਾਂ ਵਿੱਚ ਕੋਈ ਨੁਕਸ ਨਹੀ ਆਉਂਦਾ। ਵੱਖ ਵੱਖ ਡਾਕਟਰਾਂ ਕੋਲ ਭਟਕਦੇ ਇਹ ਮਰੀਜ਼ ਸਹੀ ਰੋਗ (ਉਦਾਸੀ ਰੋਗ) ਦੀ ਪਛਾਣ ਅਤੇ ਇਲਾਜ ਨਾ ਹੋਣ ਕਾਰਣ ਪਰੇਸ਼ਾਨ ਹੁੰਦੇ ਰਹਿੰਦੇ ਹਨ। ਜੇ ਕਿਸੇ ਮਰੀਜ ਨੂੰ ਕੋਈ ਸਰੀਰਕ ਲੱਛਣ ਲੰਮੇ ਸਮੇ ਲਈ ਚਲਦੇ ਰਹਿਣ ਪਰ ਡਾਕਟਰਾਂ ਨੂੰ ਚੰਗੀ ਤਰ੍ਹਾਂ ਮੁਆਇਨਾ ਕਰਨ ਤੇ ਅਤੇ ਲੋੜੀਂਦੇ ਟੈਸਟ ਕਰਨ 'ਤੇ ਵੀ ਕੋਈ ਠੋਸ ਕਾਰਣ ਜਾਂ ਬਿਮਾਰੀ ਨਾ ਲਭੇ ਤਾਂ ਵੀ ਕਿਸੇ 'ਮਨੋਰੋਗ' ਅਤੇ ਵਿਸ਼ੇਸ਼ ਤੌਰ ਤੇ 'ਉਦਾਸੀ ਰੋਗ' ਹੋਣ ਦਾ ਸ਼ੱਕ ਕਰਕੇ ਮਨੋਰੋਗ ਮਾਹਿਰ ਡਾਕਟਰ ਦੀ ਸਲਾਹ ਲੈਣੀ ਚਾਹੀਦੀ ਹੈ।

ਉਦਾਸੀ ਰੋਗਾਂ ਨੂੰ ਲੱਛਣਾਂ ਦੀ ਗੰਭੀਰਤਾ ਦੇ ਹਿਸਾਬ ਨਾਲ ਵੀ ਤਿੰਨ ਕਿਸੰਮਾਂ ਵਿੱਚ ਵੰਡਿਆ ਜਾ ਸਕਦਾ ਹੈ :-

1) ਹਲਕਾ ਉਦਾਸੀ ਰੋਗ।
2) ਦਰਮਿਆਨਾ ਉਦਾਸੀ ਰੋਗ।
3) ਗੰਭੀਰ ਉਦਾਸੀ ਰੋਗ।

ਉਦਾਸੀ ਰੋਗਾਂ ਦੇ ਕਾਰਣ ਹੋਰ ਮਨੋਰੋਗਾਂ ਵਾਂਗ ਬਹੁਮੁਖੀ ਅਤੇ ਅਨੇਕਾਂ ਹਨ ਜਿਨ੍ਹਾਂ ਨੂੰ ਠੀਕ ਢੰਗ ਨਾਲ ਪੇਸ਼ ਕਰਨਾ ਇਸ ਲੇਖ ਵਿੱਚ ਸੰਭਵ ਨਹੀਂ। ਉਨ੍ਹਾਂ ਦਾ ਕਿਸੇ ਹੋਰ ਲੇਖ ਵਿੱਚ ਵਰਣਨ ਕੀਤਾ ਜਾਵੇਗਾ।

**ਉਦਾਸੀ ਰੋਗਾਂ ਦਾ ਇਲਾਜ :-** ਕਿਉਂਕਿ ਉਦਾਸੀ ਰੋਗ ਦੀਆਂ ਕਾਫੀ ਕਿਸਮਾਂ ਹਨ ਅਤੇ ਇਹ ਇਕ ਬਹੁਮੁਖੀ ਮਨੋਰੋਗ ਹੈ ਇਸ ਲਈ ਰੋਗ ਦੇ ਇਲਾਜ ਦਾ ਕੋਈ ਇੱਕ ਨਿਸ਼ਚਿਤ ਤਰੀਕਾ ਨਹੀ ਹੈ। ਸਗੋਂ ਹਰ ਇੱਕ ਮਰੀਜ਼ ਦੇ ਲੱਛਣਾਂ, ਰੋਗ ਦੇ ਕਾਰਣ ਅਤੇ ਵੰਨਗੀ ਦੇ ਮੁਤਾਬਿਕ ਹੀ ਰੋਗ ਦਾ ਸਹੀ ਇਲਾਜ ਸੰਭਵ ਹੈ। ਸਭ ਤੋ ਅਹਿਮ ਗਲ ਇਹ ਹੈ ਕਿ ਇਸ ਰੋਗ ਦੇ ਮਰੀਜ਼ ਨੂੰ ਮਨੋਰੋਗ ਮਾਹਿਰ ਡਾਕਟਰ ਨੂੰ ਦਿਖਾਉਣਾ ਚਾਹੀਦਾ ਹੈ। ਉਦਾਸੀ ਰੋਗ ਜਾਂ ਕਿਸੇ ਵੀ ਹੋਰ ਮਨੋਰੋਗ ਦੇ ਇਲਾਜ ਲਈ ਕਿਸੇ ਸਿਆਣੇ ਕੋਲ ਜਾਣਾ, ਜਾਦੂ ਟੂਣਾ ਆਦਿ ਕਰਨਾ, ਸੁੱਖਣਾ ਸੁਖਣੀ, ਧਾਗਾ-ਤਬੀਤ ਕਰਨਾ, ਉਪਾਅ ਕਰਨੇ, ਭੂਤ ਪ੍ਰੇਤ ਜਾਂ ਛਾਇਆ ਆਦਿ ਸਮਝਣਾ, ਜਾਂ ਨੀਮ-ਹਕੀਮ ਆਦਿ ਕੋਲ ਜਾਣਾ ਬਹੁਤ ਵੱਡੀ ਮੂਰਖਤਾ ਹੈ।

ਮਨੋਰੋਗ ਮਾਹਿਰ ਡਾਕਟਰ ਕੋਲ ਮਰੀਜ ਨੂੰ ਲੈ ਕੇ ਜਾਣ ਵੇਲੇ ਉਸ ਦੇ ਨਾਲ ਕੋਈ ਅਜੇਹਾ ਵਿਅਕਤੀ ਜ਼ਰੂਰ ਹੋਣਾ ਚਾਹੀਦਾ ਹੈ ਜਿਸ ਨੂੰ ਮਰੀਜ ਦੇ ਰੋਗ ਬਾਰੇ ਅਤੇ ਉਸ ਦੇ ਸਾਰੇ ਹਾਲਾਤਾਂ ਬਾਰੇ ਪੂਰੀ ਜਾਣਕਾਰੀ ਹੋਵੇ। ਇਸਤੋਂ ਬਿਨਾਂ ਮਨੋਰੋਗ ਦੀ ਸਹੀ ਪਛਾਣ ਅਤੇ ਇਲਾਜ ਸੰਭਵ ਨਹੀਂ ਹੈ।

ਜ਼ਿਆਦਾਤਰ ਉਦਾਸੀ ਰੋਗੀਆਂ ਦਾ ਇਲਾਜ ਦੁਆਈਆਂ ਨਾਲ ਹੀ ਕੀਤਾ ਜਾਂਦਾ ਹੈ। ਇਨ੍ਹਾਂ ਦੁਆਈਆਂ ਨੂੰ ਉਦਾਸੀ -ਨਿਵਾਰਕ ਦੁਆਈਆਂ ਆਖਿਆ ਜਾਂਦਾ ਹੈ। ਇਹ ਗਲ ਵੀ



ਜਾਣ ਲੈਣੀ ਜਰੂਰੀ ਹੈ ਕਿ ਇਹ ਵਿਸ਼ੇਸ਼ ਦੁਆਈਆਂ ਨਸ਼ੇ ਦੀਆਂ ਦੁਆਈਆਂ ਨਹੀਂ ਹਨ ਜਾਂ ਨਸ਼ੀਲੀਆਂ ਨਹੀਂ ਹਨ। ਇਨ੍ਹਾਂ ਦੁਆਈਆਂ ਦਾ ਅਸਰ ਤਕਰੀਬਨ 2 ਹਫਤੇ ਵਿਚ ਸ਼ੁਰੂ ਹੁੰਦਾ ਹੈ। ਇਨ੍ਹਾਂ ਨਾਲ ਮੂੰਹ ਸੁਕਣਾ ਜਾਂ ਕਬਜ਼ ਆਦਿ ਹੋ ਸਕਦੀ ਹੈ। ਇਸ ਤੋਂ ਮਰੀਜ ਨੂੰ ਘਬਰਾਉਣਾ ਨਹੀ ਚਾਹੀਦਾ। ਕਬਜ਼ ਲਈ ਇਸਬਗੋਲ, ਜਾਂ ਤ੍ਰਿਫਲਾ ਜਾਂ ਗੁਲਕੰਦ ਜਾਂ ਕੋਈ ਹੋਰ ਚੀਜ਼ ਲੋੜ ਪੈਣ ਤੇ ਲਈ ਜਾ ਸਕਦੀ ਹੈ। ਉਦਾਸੀ ਰੋਗ ਵਿੱਚ ਦੁਆਈ ਦੀ ਸਹੀ ਚੋਣ, ਮਾਤਰਾ ਅਤੇ ਖਾਣ ਦਾ ਸਮਾਂ, ਡਾਕਟਰ ਦੀ ਰਾਏ 'ਤੇ ਨਿਰਭਰ ਕਰਦਾ ਹੈ। ਇਕ ਵਾਰ ਇਹ ਦੁਆਈ ਸ਼ੁਰੂ ਕਰਨ ਬਾਅਦ ਮਰੀਜ਼ ਦੇ ਠੀਕ ਹੋਣ 'ਤੇ ਵੀ ਇਹ ਦੁਆਈ ਇੱਕ ਦਮ ਬੰਦ ਨਹੀ ਕਰਨੀ ਚਾਹੀਦੀ ਸਗੋਂ ਮਾਹਿਰ-ਡਾਕਟਰ ਦੀ ਸਲਾਹ ਨਾਂਲ ਬਹੁਤ ਹੌਲੀ ਹੌਲੀ, ਘਟਾ ਕੇ ਬੰਦ ਕਰਨੀ ਚਾਹੀਦੀ ਹੈ। ਇਲਾਜ ਦਾ ਸਮਾਂ ਹਰ ਇੱਕ ਮਰੀਜ਼ ਲਈ ਵੱਖ ਵੱਖ ਹੋ ਸਕਦਾ ਹੈ, ਕੁਝ ਕੁ ਹਾਲਤਾਂ ਵਿੱਚ ਕਾਫੀ ਲੰਮਾ ਵੀ ਹੋ ਸਕਦਾ ਹੈ। ਕੁਝ ਮਰੀਜ, ਜੋ ਉਦਾਸੀ-ਨਿਵਾਰਕ ਦੁਆਈਆਂ ਨਾਲ ਠੀਕ ਨਾ ਹੋਣ ਜਾਂ ਬਹੁਤ ਗੰਭੀਰ ਉਦਾਸੀ ਰੋਗ ਵਿੱਚ ਗ੍ਰਸਤ ਹੋਣ, ਜਾਂ ਖੁਦਕਸ਼ੀ ਕਰਨ ਦੀ ਕੋਸ਼ਿਸ਼ ਕਰਨ, ਉਨ੍ਹਾਂ ਕੇਸਾਂ ਵਿੱਚ 'ਬਿਜਲੀ ਦਾ ਇਲਾਜ' ਵੀ ਕੀਤਾ ਜਾਂਦਾ ਹੈ। ਕਾਫੀ ਮਰੀਜਾਂ ਵਿੱਚ ਮਨੋਵਿਗਿਆਨਕ ਸੁਝਾਅ ਵੀ ਕਾਫੀ ਮਦਦਗਾਰ ਹੋ ਸਕਦੇ ਹਨ। ਸ਼ਰਾਬ ਜਾਂ ਹੋਰ ਨਸ਼ਿਆਂ ਦੀ ਵਰਤੋਂ ਵੀ ਅਕਸਰ ਕਾਫੀ ਮਰੀਜਾਂ ਵਿੱਚ ਵੇਖੀ ਜਾਂਦੀ ਹੈ ਜੋ ਕਿ ਇਲਾਜ ਵਿੱਚ ਇੱਕ ਵੱਡੀ ਰੁਕਾਵਟ ਬਣਦੇ ਹਨ। ਇਸ ਲਈ ਉਦਾਸੀ ਰੋਗੀਆਂ ਨੂੰ ਹਰ ਤਰ੍ਹਾਂ ਦੇ ਨਸ਼ੇ ਤੋਂ ਪੂਰਣ ਪਰਹੇਜ ਰਖਣਾ ਚਾਹੀਦਾ ਹੈ। ਉਦਾਸੀ ਰੋਗ ਨੂੰ ਦੂਰ ਕਰਨ ਲਈ ਡਾਕਟਰੀ ਇਲਾਜ ਦੇ ਨਾਲ ਨਾਲ, ਘਰ ਦੇ ਸਾਰੇ ਮੈਂਬਰਾਂ ਦਾ ਪੂਰਨ ਸਾਥ ਅਤੇ ਸਮਾਜੀ ਸਹਿਯੋਗ ਵੀ ਜਰੂਰੀ ਹੈ।

***ਅਸਿਸਟੈਂਟ ਪ੍ਰੋਫੈਸਰ (ਮਨੋਵਿਗਿਆਨ),**
**ਮੈਡੀਕਲ ਕਾਲਜ, ਪਟਿਆਲਾ***

*ਤਰਕਸ਼ੀਲ ਸੋਸਾਇਟੀ ਪੰਜਾਬ (ਰਜਿ.) ਇਕਾਈ ਦੇਵੀਗੜ੍ਹ ਦੇ ਮੈਂਬਰ ਬਲਬੀਰ ਸਿੰਘ ਵੱਲੋਂ ਬੜੀ ਸਾਦਗੀ ਨਾਲ ਤੇ ਬਿਨਾਂ ਦਾਜ-ਦਹੇਜ ਤੋਂ ਅਤੇ ਕਿਸੇ ਧਾਰਮਿਕ ਰੀਤ ਤੋਂ ਬਗੈਰ ਸ਼ਾਦੀ ਕਰਵਾਈ ਗਈ।*

*ਤਰਕਸ਼ੀਲ ਸੋਸਾਇਟੀ ਪੰਜਾਬ (ਰਜਿ.) ਸਬੰਧਿਤ ਜੋੜੀ ਤੇ ਪਰਿਵਾਰ ਨੂੰ ਮੁਬਾਰਕਬਾਦ ਦਿੰਦੀ ਹੈ ਅਤੇ ਉਹਨਾਂ ਦੇ ਇਸ ਉਸਾਰੂ ਕਦਮ ਦੀ ਪ੍ਰਸ਼ੰਸ਼ਾ ਕਰਦੀ ਹੈ।*

*ਅਦਾਰਾ 'ਤਰਕਸ਼ੀਲ'*

*(ਸਫਾ 12 ਦੀ ਬਾਕੀ)*

ਜਿੰਨ੍ਹਾਂ ਨੂੰ ਪਲਸਰ ਕਿਹਾ ਜਾਂਦਾ ਹੈ ਆਪਣੇ ਵਿੱਚੋਂ ਕੁਝ ਸਮੇਂ ਦੇ ਵਕਫ਼ੇ ਬਾਅਦ ਰੇਡੀਓ ਤਰੰਗਾਂ ਦਾ ਵਿਕੀਰਨ ਕਰਦੇ ਹਨ। ਪਲਸਰ ਨਿਊਟ੍ਰਾਨ ਤਾਰਿਆਂ ਦਾ ਸੰਘਣਾ ਮਾਦਾ ਮੰਨੇ ਗਏ ਹਨ। ਇਸੇ ਤਰ੍ਹਾਂ ਬ੍ਰਹਿਮੰਡ ਵਿੱਚ ਅਦ੍ਰਿੱਖ ਮਾਦਾ ਵਿਚਰ ਰਿਹਾ ਹੈ। ਲੱਗਭਗ 90% ਮਾਦਾ ਅਦਿਖ ਮਾਦੇ ਦੇ ਰੂਪ ਵਿੱਚ ਪਿਆ ਹੈ।

ਸਾਨੂੰ ਪਤਾਂ ਲੱਗ ਚੁੱਕਾ ਹੈ ਕਿ ਬ੍ਰਹਿਮੰਡ ਵਿੱਚ ਤਾਰੇ ਬਹੁਤ ਗਰਮ ਹਨ ਜਿੰਨ੍ਹਾਂ ਦਾ ਤਾਪਮਾਨ ਕਰੋੜਾਂ ਦਰਜੇ ਹੈ ਪਰੰਤੂ ਇਹ ਇੱਕ ਦੂਜੇ ਤੋਂ ਸੈਂਕੜੇ ਖਰਬਾਂ ਕਿਲੋਮੀਟਰ ਦੂਰ ਹਨ। ਇਹਨਾਂ ਦੇ ਵਿਚਕਾਰ ਖਾਲੀ ਥਾਂ ਜਿਥੇ ਇਹਨਾਂ ਦੀ ਗਰਮੀ ਨਹੀਂ ਪਹੁੰਚਦੀ ਅਤਿ ਠੰਢਾ ਪੁਲਾੜ ਹੈ। ਇਸੇ ਤਰ੍ਹਾਂ ਇੱਕ ਗਲੈਕਸੀ ਤੋਂ ਦੂਸਰੀ ਗਲੈਕਸੀ ਦੀ ਦੂਰੀ ਇਸ ਤੋਂ ਵੀ ਜਿਆਦਾ ਹੋਣ ਕਾਰਨ ਵਿਚਕਾਰ ਅੰਤਾਂ ਦੀ ਠੰਢ ਹੈ। ਬ੍ਰਹਿਮੰਡ ਦੇ ਫੈਲਣ ਨਾਲ ਪੁਲਾੜ ਜਿਆਦਾ ਹੀ ਜਿਆਦਾ ਠੰਢਾ ਹੁੰਦਾ ਚਲਿਆ ਜਾ ਰਿਹਾ ਹੈ। ਅੱਜ ਕੱਲ੍ਹ ਇਸ ਬ੍ਰਹਿਮੰਡ ਦਾ ਪੁਲਾੜੀ ਤਾਪਮਾਨ 2.7 ਕੈਲਵਿਨ ਅਰਥਾਤ $0^{\circ}C$ (ਜਿੱਥੇ ਬਰਫ਼ ਜੰਮਦੀ ਹੈ), ਤੋਂ ਵੀ 270 ਦਰਜੇ ਥੱਲੇ ਹੈ। ਇਸ ਘਟ ਰਹੇ ਤਾਪਮਾਨ ਤੋਂ ਬ੍ਰਹਿਮੰਡ ਦੀ ਉਮਰ ਦਾ ਅੰਦਾਜ਼ਾ ਲਗਾਇਆ ਜਾਂਦਾ ਹੈ। ਜਿਸ ਨਾਲ ਬ੍ਰਹਿਮੰਡ ਦੀ ਉਮਰ ਲੱਗਭਗ 21 ਅਰਬ ਸਾਲ ਮੰਨੀ ਗਈ ਹੈ। ਭਾਵੇਂ ਬ੍ਰਹਿਮੰਡ ਬਾਰੇ ਬਹੁਤ ਅਨੁਮਾਨ ਲਗਾਏ ਜਾ ਚੁੱਕੇ ਹਨ ਪ੍ਰੰਤੂ ਫਿਰ ਵੀ ਕੁਆਜ਼ਾਰਜ - ਜਿਹੜੇ ਬ੍ਰਹਿਮੰਡ ਵਿੱਚ ਬੁੱਢੇ Object ਹਨ, ਪਲਸਰਜ਼ ਅਤੇ ਅਦ੍ਰਿੱਖ ਮਾਦਾ ਹੋਰ ਡੂੰਘੇ ਅਧਿਐਨ ਦੀ ਮੰਗ ਕਰਦੇ ਹਨ। ਜਿਸ ਨਾਲ ਬ੍ਰਹਿਮੰਡ ਦੀ ਉਮਰ, ਸਾਈਜ਼ ਆਦਿ ਦੀ ਸਹੀ ਤਸਵੀਰ ਪੇਸ਼ ਕੀਤੀ ਜਾ ਸਕਦੀ ਹੈ।

## ਮੂੰਹਖੁਰ

ਮੈਂ ਅਜੇ ਪਿੰਡ ਵਿੱਚ ਜਾਕੇ ਮੂੰਹ-ਖੁਰ ਦੇ ਟੀਕਿਆਂ ਬਾਰੇ ਹੋਕਾ ਦਵਾ ਕੇ ਬੈਠਾ ਹੀ ਸਾਂ ਕਿ ਡੇਰੇ ਵਾਲੇ ਬਾਬੇ ਆਏ ਤੇ ਡੇਰੇ ਦੇ ਪਸ਼ੂਆਂ ਦੇ ਮੂੰਹ ਖੁਰ ਦੇ ਟੀਕਿਆਂ ਬਾਰੇ ਕਹਿ ਗਏ। ਅਸੀਂ ਡੇਰੇ ਦੇ ਪਸ਼ੂਆਂ ਦੇ ਟੀਕੇ ਲਾ ਕੇ ਬੈਠੇ ਸਾਂ ਕਿ ਪਿੰਡ ਵਿੱਚੋਂ ਇੱਕ ਆਦਮੀ ਲਿਫ਼ਾਫ਼ਾ ਜਿਹਾ ਲਈ ਅੰਦਰ ਆਇਆ। ਕੁਝ ਚਿਰ ਪਿਛੋਂ ਸਾਡੇ ਕੋਲ ਆ ਗਿਆ। ਗੱਲੀਬਾਤੀ ਜਦੋਂ ਮੈਂ ਉਸ ਦੇ ਆਉਣ ਦਾ ਕਾਰਣ ਪੁੱਛਿਆ ਤਾਂ ਕਹਿੰਦਾ ਸਾਡੇ ਪਸ਼ੂ ਮੂੰਹ ਦੀ ਬਿਮਾਰੀ ਨਾਲ ਖੜ੍ਹੇ ਐ। ਬਾਬਿਆਂ ਨੇ ਕਿਹਾ ਸੀ ਤਵੀਤ ਕਰਾਕੇ ਲੈ ਜਾਵੀ ਬਿਮਾਰੀ ਤੋਂ ਬੱਚਤ ਰਹੇਗੀ। - *ਜਸਵਿੰਦਰ ਸਿੰਘ ਜੇਠੂਕੇ*

# ਧਾਰਮਿਕ ਮਨਾਂ ਅੰਦਰ ਕਲਪਨਾਵਾਂ ਤੇ ਮਾਨਤਾਵਾਂ ਦੀ ਜਗ੍ਹਾ

*ਰਜਿੰਦਰ ਜੀਤ*

ਸਰਸਰੀ ਨਿਗਾਹ ਮਾਰਿਆਂ ਧਰਮ ਦਾ ਜੋ ਸਰੂਪ ਸਾਹਮਣੇ ਆਉਂਦਾ ਹੈ, ਉਹ ਕੁਝ ਨਿਸ਼ਚਿਤ ਧਾਰਨਾਵਾਂ 'ਤੇ ਉਸੱਰਿਆ ਹੁੰਦਾ ਹੈ। ਜ਼ਿਕਰ ਯੋਗ ਗੱਲ ਇਹ ਹੈ ਕਿ ਕਿਸੇ ਵੀ ਧਰਮ ਦਾ ਜੋ ਸਰੂਪ ਅੱਜ ਤੋਂ ਸੈਂਕੜੇ ਸਾਲ ਪਹਿਲਾਂ ਸੀ, ਉਹੀ ਅੱਜ ਵੀ ਕਿਸੇ ਨਾ ਕਿਸੇ ਰੂਪ ਚ ਦਿਖਾਈ ਦਿੰਦਾ ਹੈ। ਇਸ ਵਿੱਚ ਜੇਕਰ ਕੋਈ ਤਬਦੀਲੀ ਆ ਸਕਦੀ ਹੈ ਤਾਂ ਵੱਧ ਤੋਂ ਵੱਧ ਪੈਰੋਕਾਰਾਂ ਦੇ ਪਹਿਰਾਵੇ ਵਿੱਚ ਆ ਸਕਦੀ ਹੈ, ਧਾਰਨਾਵਾਂ ਤੇ ਮਾਨਤਾਵਾਂ ਨਹੀਂ ਬਦਲਦੀਆਂ। ਪਹਿਰਾਵੇ ਦੀ ਤਬਦੀਲੀ ਦਾ ਕਾਰਨ ਵੀ ਮੀਡੀਏ ਦੇ ਪਸਾਰ ਨਾਲ ਸੱਭਿਆਚਾਰਾਂ ਦਾ ਆਦਾਨ-ਪ੍ਰਦਾਨ ਹੋਣਾ ਹੈ। ਓਪਰੀਆਂ ਸੱਭਿਆਤਾਵਾਂ ਤੋਂ ਬਾਹਰੀ ਰੂਪ ਚ ਪ੍ਰਭਾਵਿਤ ਹੋਣਾ ਮਨੁੱਖੀ ਸੁਭਾਅ ਦਾ ਅੰਗ ਹੈ, ਖਾਸ ਕਰਕੇ ਵਿਕਾਸ਼ਸ਼ੀਲ ਮੁਲਕਾਂ ਦੇ ਲੋਕਾਂ ਦਾ। ਜੋ ਲੋਕ ਧਾਰਮਿਕ ਮਨੋਬਿਰਤੀਆਂ ਦੇ ਮਾਲਕ ਹਨ ਉਨ੍ਹਾਂ ਅਨੁਸਾਰ ਸਦੀਆਂ ਪਹਿਲਾਂ ਕ਼ਾਇਮ ਹੋਏ ਕਿਸੇ ਵਿਸ਼ੇਸ਼ ਧਰਮ ਨੂੰ ਅੱਜ ਵੀ ਉਨ੍ਹਾਂ ਵਿਸ਼ੇਸ਼ ਪ੍ਰਸਥਿਤੀਆਂ ਵਿੱਚ ਰਹਿਣਾ ਚਾਹੀਦਾ ਹੈ ਅਤੇ ਉਸ ਵੇਲੇ ਦੇ ਕਾਇਮ ਕੀਤੇ ਕਾਇਦੇ ਕਾਨੂੰਨ ਅਤੇ ਮਰਿਆਦਾਵਾਂ ਨਾਲ ਕਿਸੇ ਵੀ ਰੂਪ ਚ ਛੇੜ ਛਾੜ ਨਹੀਂ ਕੀਤੀ ਜਾਣੀ ਚਾਹੀਦੀ।

ਦੂਜੇ ਪਾਸੇ ਵਿਗਿਆਨ ਦੁਆਰਾ ਹਰ ਖੇਤਰ ਵਿੱਚ ਕੀਤੀ ਹੈਰਾਨੀਜਨਕ ਤਰੱਕੀ ਨੂੰ ਜੇਕਰ ਦੇਖਿਆ ਜਾਵੇ ਤਾਂ ਇਸ ਤੋਂ ਬਿਲਕੁਲ ਉਲਟ ਧਾਰਨਾ ਮਿਲੇਗੀ। ਵਿਗਿਆਨਕ ਤਰੱਕੀ ਇਕੋ ਇੱਕ ਥੰਮ੍ਹ ਤੇ ਅਡੋਲ ਖੜ੍ਹੀ ਹੈ, ਇਸਦਾ ਨਾਮ ਹੈ ਤਬਦੀਲੀ। ਕਿਸੇ ਵੀ ਚੀਜ਼ ਦਾ ਸਰੂਪ ਸਮੇਂ ਦੇ ਬੀਤਣ ਨਾਲ ਅਤੇ ਪ੍ਰਸਥਿਤੀਆਂ ਦੇ ਬਦਲਣ ਨਾਲ ਲਗਾਤਾਰ ਬਦਲਦਾ ਰਹਿੰਦਾ ਹੈ, ਇਹੋ ਵਿਗਿਆਨ ਦਾ ਆਧਾਰ ਹੈ।

ਧਾਰਮਿਕ ਫ਼ਲਸਫੇ ਅੰਦਰ ਝਾਕਿਆਂ ਪਤਾ ਲਗਦਾ ਹੈ ਕਿ ਇਸ ਅੰਦਰ ਕਲਪਨਾਵਾਂ ਅਤੇ ਮਾਨਤਾਵਾਂ ਲਈ ਕਾਫੀ ਗੁੰਜਾਇਸ਼ ਬਣੀ ਰਹਿੰਦੀ ਹੈ। ਇਹ ਸਪੱਸ਼ਟ ਤੌਰ ਤੇ ਸਬੰਧਤ ਧਰਮ ਦੇ ਪੈਰੋਕਾਰਾਂ ਦੁਆਰਾ ਹੀ ਮਿਥੀਆਂ ਜਾਂਦੀਆਂ ਹਨ ਜੋ ਇਸ ਫਲਸਫੇ ਦੇ ਸੁਭਾਅ ਮੁਤਾਬਕ ਯੁਗਾਂ ਤੱਕ ਅਟੱਲ ਰਹਿੰਦੀਆਂ ਹਨ। ਕੋਈ ਪੈਰੋਕਾਰ ਇਹ ਦੇਖਣ ਜਾਂ ਸਮਝਣ ਦੀ ਕੋਸ਼ਿਸ਼ ਨਹੀ ਕਰਦਾ ਕਿ ਜੋ ਕੁਝ ਵੀ ਕਹਾਣੀ ਬਣਾ ਕੇ ਸੁਣਾਇਆ ਜਾ ਰਿਹਾ ਹੈ, ਕੀ ਉਹ ਸੰਭਵ ਹੋ ਸਕਦਾ ਹੈ ? ਬਹੁਤੀ ਵਾਰੀ ਇਹ ਮਾਨਤਾ ਜਾਂ ਕ਼ਲਪਨਾ ਲਿਖਤੀ ਰੂਪ ਵਿੱਚ ਕਿਧਰੇ ਨਹੀਂ ਮਿਲਦੀ, ਸਗੋਂ ਕੰਨੋ-ਕੰਨੀ, ਪੀੜ੍ਹੀ ਦਰ ਪੀੜ੍ਹੀ ਤੁਰੀ ਜਾਂਦੀ ਹੈ। ਕੁਝ ਕਹਾਣੀਆਂ ਪੁਰਾਤਨ ਗ੍ਰੰਥਾਂ ਤੇ ਕੁਝ ਸਾਖੀਆਂ 'ਚ ਲਿਖੀਆਂ ਮਿਲਦੀਆਂ ਹਨ। ਇਹਨਾਂ ਦਾ ਰੂਪ ਅੱਗੇ ਦੀ ਅੱਗੇ ਜ਼ੁਬਾਨੀ ਸਫਰ ਕਰਦਾ ਹੋਰ ਦਾ ਹੋਰ ਹੋ ਜਾਂਦਾ ਹੈ। ਮਜ਼ੇ ਦੀ ਗੱਲ ਹੈ ਕਿ ਕਹਾਣੀ ਬੇਸ਼ਕ ਪਹਿਲੀ ਜਾਂਚੇ ਹੀ ਮਨਘੜਤ ਤੇ ਨਾ ਮੰਨਣ ਯੋਗ ਜਾਪੇ, ਅਤੇ ਭਾਵੇਂ ਉਸਨੂੰ ਸੁਣਕੇ ਹਾਸਾ ਹੀ ਆਵੇ ਪਰ ਉਸਦੀ ਮਾਨਤਾ ਇਸ ਯਕੀਨ ਤੇ ਪਵਿਤਰਤਾ ਨਾਲ ਕੀਤੀ ਜਾਂਦੀ ਹੈ ਕਿ ਉਸਤੇ ਕਿੰਤੂ ਕਰਨ ਵਾਲੇ ਨੂੰ 'ਨਾ ਸਮਝ' ਆਖਿਆ ਜਾਂਦਾ ਹੈ।

ਧਰਮ ਦਾ ਸੰਕਲਪ, ਬੇਸ਼ਕ ਮਨੁੱਖ ਨੂੰ ਕੁੱਝ ਡਰ ਮਨਵਾ ਕੇ ਅਤੇ ਉਸਨੂੰ ਕੁਝ ਖ਼ਾਸ ਅਸੂਲਾਂ ਦੇ ਦਾਇਰੇ 'ਚ ਬੰਨ੍ਹ ਕੇ ਸਮਾਜ ਲਈ, ਚੰਗੇ ਕੰਮ ਕਰਨ ਲਈ ਤਿਆਰ ਕਰਨ ਹਿਤ ਹੀ ਸਾਹਮਣੇ ਆਇਆ ਹੋਵੇਗਾ, ਪਰ ਨਾ ਮੰਨਣ ਯੋਗ ਕਹਾਣੀਆਂ ਤੇ ਸਾਖ਼ੀਆਂ ਦਾ ਇਸ ਵਿੱਚ ਸ਼ਾਮਿਲ ਹੋ ਕੇ ਇਸ ਦਾ ਅਨਿੱਖੜਵਾਂ ਅੰਗ ਬਣ ਜਾਣਾ ਇਸ ਸੰਕਲਪ ਲਈ ਕਿਉਂ ਜ਼ਰੂਰੀ ਸੀ, ਇਹ ਗੱਲ ਸਮਝ ਤੋਂ ਬਾਹਰ ਹੈ। ਉਦਾਹਰਣ ਵਜੋਂ ਈਸਾ ਮਸੀਹ ਨੂੰ 'ਪ੍ਰਭੂ' ਮੰਨਣ ਵਾਲੇ ਇਹਂ ਵੀ ਮੰਨਦੇ ਹਨ ਕਿ ਉਸਦਾ ਜਨਮ ਕੁਆਰੀ ਮਰੀਅਮ ਨੂੰ ਸੂਰਜ ਦੁਆਰਾ ਗਰਭਦਾਨ ਦੇਣ ਕਾਰਨ ਹੋਇਆ। ਹੁਣ ਧਾਰਮਿਕ ਬਿਰਤੀ ਵਾਲਾ ਕੋਈ ਵੀ ਵਿਅਕਤੀ ਦਿਮਾਗ ਤੇ ਬਿਲਕੁਲ ਵੀ ਬੋਝ ਨਹੀ ਪਾਵੇਗਾ ਕਿ ਕੀ ਅਜਿਹਾ ਸਚਮੁੱਚ ਹੋਇਆ ਹੋਵੇਗਾ ? ਜੇ ਇਸੇ ਗੱਲ ਨੂੰ ਕਿਸੇ ਸਾਧਾਰਣ ਆਦਮੀ ਨਾਲ ਜੋੜ ਕੇ ਸੁਣਾਇਆਂ ਜਾਵੇ ਤਾਂ ਕੋਈ ਵੱਡੇ ਤੋ ਵੱਡਾ ਅੰਧਵਿਸ਼ਵਾਸੀ ਵੀ ਯਕੀਨ ਨਹੀ ਕਰੇਗਾ। ਈਸਾ ਨਾਲ ਸਬੰਧਤ ਗੱਲ ਤੇ ਯਕੀਨ ਇਸ ਕਰਕੇ ਕਰ ਲਿਆ ਜਾਂਦਾ ਹੈ ਕਿਉਂਕਿ ਉਸਨੂੰ ਸਭ ਨੇ 'ਪ੍ਰਭੂ' ਤਸਲੀਮ ਕਰ ਲਿਆ ਹੈ ਤੇ ਉਸ ਨਾਲ ਸਬੰਧਤ ਹਰ ਕਹਾਣੀ ਵਿੱਚ 'ਕੁੱਝ ਵੀ' ਸੰਭਵ ਹੈ। ਰਾਮਾਇਣ ਨਾਲ ਸਬੰਧਤ ਕਹਾਣੀਆਂ ਵਿੱਚ ਸੀਤਾ ਨੂੰ ਧਰਤੀ 'ਚੋਂ' ਜਨਮੀ ਦਰਸਾਇਆ ਗਿਆ ਹੈ। ਅੱਜ ਬੇਸ਼ਕ ਵਿਗਿਆਨ ਦੁਆਰਾ 'ਕਲੋਨ ਵਿਧੀ' ਤੇ ਪਰਖਨਲੀ ਵਿਧੀ ਦੁਆਰਾ ਇਨਸਾਨੀ ਨਸਲਾਂ ਪੈਦਾ ਕੀਤੀਆਂ ਜਾ ਸਕਦੀਆਂ ਹਨ ਪਰ ਧਰਤੀ 'ਚੋਂ' ਮਨੁੱਖ ਪੈਦਾ ਹੋਣਾ ਮਹਿਜ਼ ਇੱਕ ਕਾਲਪਨਿਕ ਉਡਾਰੀ ਹੈ



ਜਿਸ ਨੂੰ ਸਬੰਧਿਤ ਧਾਰਮਿਕ ਗ੍ਰੰਥਾਂ ਵੱਲੋ ਸੋਲਾਂ ਆਨੇ ਸੱਚ ਬਣਾ ਕੇ ਪੇਸ਼ ਕੀਤਾ ਜਾਂਦਾ ਹੈ ਤੇ ਮੰਨਣ ਵਾਲੇ ਇਸਨੂੰ ਸਵਾ ਸੋਲਾਂ ਆਨੇ ਸੱਚ ਕਰਕੇ ਮੰਨਦੇ ਹਨ। ਹਨੂੰਮਾਨ ਦੁਆਰਾ ਸੂਰਜ਼ ਮੂੰਹ 'ਚ ਪਾਉਣਾ, ਇੱਕ ਹੱਥ 'ਤੇ ਪਹਾੜ ਚੁੱਕਣਾ, ਹਵਾ 'ਚ ਉੱਡਣਾ, ਰਾਵਣ ਦੇ ਦਸ ਸਿਰ ਹੋਣਾ, ਸ਼ਕਤੀਸ਼ਾਲੀ ਭੀਮ ਦੁਆਰਾ ਹਾਥੀਆਂ ਨੂੰ ਹਵਾ 'ਚ ਸੁੱਟੇ ਜਾਣਾ, ਦੇਵਤਿਆਂ ਦੁਆਰਾ ਇੱਕ ਥਾਂ ਤੋਂ ਦੂਜੀ ਥਾਂ ਪ੍ਰਗਟ ਹੋਣਾ ਤੇ ਅਲੋਪ ਹੋਣਾ ਆਦਿ ਸਭ ਮਿਥਿਹਾਸਕ ਤੇ ਕਾਲਪਨਿਕ ਘਟਨਾਵਾਂ ਹਨ। ਓਪਰੀ ਝਾਤ ਮਾਰਿਆਂ ਤਾਂ ਇਹ ਸਾਰੇ ਪਾਤਰ ਵੀ ਕਾਲਪਨਿਕ ਲਗਦੇ ਹਨ ਪਰ ਜੇਕਰ ਇਨ੍ਹਾਂ ਨੂੰ ਅਸਲੀ ਮੰਨ ਵੀ ਲਈਏ ਤਾਂ ਵੀ ਉਪ੍ਰੋਕਤ ਸਾਰੀਆਂ ਘਟਨਾਵਾਂ ਤਾਂ ਪੂਰੀ ਤਰ੍ਹਾਂ ਮਨ-ਘੜਤ ਹੀ ਹਨ।

ਮੁਸਲਿਮ ਭਾਈਚਾਰਾ ਇਹ ਮੰਨਦਾ ਹੈ ਕਿ 'ਕਿਆਮਤ ਦਾ ਦਿਨ ਅਜਿਹਾ ਆਵੇਗਾ ਜਦੋਂ ਕਬਰਾਂ 'ਚੋਂ' ਸਾਰੇ ਮੁਰਦੇ ਜ਼ਿੰਦਾ ਹੋ ਉਠੱਣਗੇ ਤੇ ਫਿਰ ਉਹਨਾਂ ਦੇ ਕਰਮਾਂ ਦਾ ਹਿਸਾਬ ਹੋਵੇਗਾ। ਇਸੇ ਲਈ ਮੁਸਲਿਮ ਧਰਮ ਵਿੱਚ ਮੁਰਦੇ ਨੂੰ ਦਫਨਾਉਣ ਦੀ ਰੀਤ ਹੈ, ਜਲਾਉਣ ਦੀ ਨਹੀਂ। ਇਹ ਕਿਆਮਤ ਦਾ ਦਿਨ ਕਦੋਂ ਅਤੇ ਕਿਨ੍ਹਾਂ ਪ੍ਰਸਥਿਤੀਆਂ 'ਚ ਆਵੇਗਾ ਤੇ ਕੀ ਲੱਖਾਂ ਸਾਲ ਪਹਿਲਾਂ ਦਫਨਾਏ ਮੁਰਦੇ ਸਚਮੁੱਚ ਜ਼ਿੰਦਾ ਹੋ ਉਠਣਗੇ ? ਇਸਦਾ ਸਿੱਧਾ-ਸਾਦਾ ਤੇ ਸਪੱਸ਼ਟ ਜਵਾਬ ਹੈ ਕਿ ਉਪ੍ਰੋਕਤ ਧਾਰਨਾ ਕੇਵਲ ਕਲਪਨਾ ਹੈ, ਪਰ ਸਬੰਧਤ ਧਰਮ ਦੇ ਲੋਕਾਂ ਲਈ ਇਹ ਗੱਲ ਉਨੀ ਹੀ ਸੱਚੀ ਹੈ, ਜਿੰਨੀ ਸੂਰਜ ਦੇ ਪੂਰਬ 'ਚੋਂ' ਉਦੈ ਹੋਣ ਦੀ।

ਗੁਰੂ ਨਾਨਕ ਬਾਰੇ ਵੀ ਅਜਿਹੀਆਂ ਧਾਰਨਾਵਾਂ ਆਮ ਸੁਣਨ ਨੂੰ ਮਿਲਦੀਆਂ ਹਨ। ਜਿਸ ਤਰ੍ਹਾਂ ਕਿ ਬੰਗਾਲ ਦੀਆਂ ਜਾਦੂਗਰਨੀਆਂ ਦੁਆਰਾ ਮਰਦਾਨੇ ਨੂੰ ਭੇਡੂ ਬਣਾਉਣਾ ਤੇ ਬਾਬੇ ਦੁਆਰਾ ਉਸਨੂੰ ਮੁੜ ਆਦਮੀ ਬਣਾਉਣਾ, ਬਾਬੇ ਦੀਆਂ ਖੜਾਵਾਂ 'ਚ ਕਰਾਮਾਤ ਹੋਣਾ, ਮੱਝਾਂ ਦੁਆਰਾ ਚਰਿਆ ਖੇਤ ਮੁੜ ਹਰਾ-ਭਰਾ ਹੋਣਾ, ਮਰਦਾਨੇ ਨੂੰ ਭੁੱਖ ਲੱਗਣ ਤੇ ਅੱਕ ਦੀਆਂ ਔਬੀਆਂ ਅਤੇ ਰੀਠੇ ਮਿੱਠੇ ਕਰਕੇ ਖੁਆਉਣੇ, ਬਾਬੇ ਦੁਆਰਾ ਪਾਣੀ ਦੀ ਨਦੀ ਵਗਾਉਣੀ ਆਦਿ। ਹਾਲਾਂ ਕਿ ਉਪ੍ਰੋਕਤ ਸਾਰੀਆਂ ਕਹਾਣੀਆਂ ਬਾਬੇ ਦੇ ਉਸ ਮਿਸ਼ਨ ਦੇ ਬਿਲਕੁਲ ਖ਼ਿਲਾਫ ਹਨ ਜੋ ਉਸਨੇ ਸੰਸਾਰ 'ਚੋ ਅੰਧ ਵਿਸ਼ਵਾਸ਼ ਤੇ ਆਡੰਬਰ ਖ਼ਤਮ ਕਰਨ ਦੀ ਸੋਚ ਨੂੰ ਲੈ ਕੇ ਵਿੱਢਿਆ ਸੀ। ਪੈਰੋਕਾਰਾਂ ਲਈ ਦੋਨਾਂ ਗੱਲਾਂ ਦੇ ਆਪਾ-ਵਿਰੋਧੀ ਹੋਣ ਦਾ ਕੋਈ ਮਹੱਤਵ ਨਹੀ। ਉਹਨਾਂ ਮੁਤਾਬਕ ਉਪਰੋਕਤ ਸਾਰੀਆਂ ਗੱਲਾਂ ਨੂੰ ਹੂ-ਬਹੂ ਸੱਚ ਕਰਕੇ ਮੰਨਣ ਵਿੱਚ ਹੀ ਸੱਚੀ ਸ਼ਰਧਾ ਹੈ।

ਇਕ ਹੋਰ ਸਾਖੀ ਵਿੱਚ ਤਾਂ ਅਲੱਗ-ਅਲੱਗ ਧਰਮਾਂ ਨਾਲ ਸਬੰਧਿਤ ਦੇਵੀ-ਦੇਵਤਿਆਂ, ਗੁਰੂਆਂ ਆਦਿ ਨੂੰ ਇੱਕੋ ਘਟਨਾ-ਕ੍ਰਮ ਵਿੱਚ ਜੋੜ ਦਿੱਤਾ ਗਿਆ ਹੈ। ਇਸਨੂੰ ਦਿਲਚਸਪ ਤਰੀਕੇ ਨਾਲ ਉਦੋਂ ਸੁਣਾਇਆ ਜਾਂਦਾ ਹੈ, ਜਦੋਂ ਕਿਸੇ ਨੂੰ ਧਾਰਮਿਕ ਵਿਚਾਰਾਂ ਨਾਲ ਗੜੂੰਦ ਕਰਨਾ ਹੋਵੇ। ਸਾਖ਼ੀ ਅਨੁਸਾਰ ਰਕਤਬੀਜ ਨਾਂ ਦਾ ਇੱਕ ਰਾਖਸ਼ ਸੀ, ਜੋ ਦੇਵੀ-ਦੇਵਤਿਆਂ ਨੂੰ ਪ੍ਰੇਸ਼ਾਨ ਕਰਦਾ ਸੀ ਤੇ ਉਨ੍ਹਾਂ ਦੇ ਤਪ ਵਿੱਚ ਰੁਕਾਵਟਾਂ ਖੜ੍ਹੀਆਂ ਕਰਦਾ ਸੀ। ਉਸਦੀ ਦੋਸਤੀ 'ਕਾਲ' ਨਾਲ ਸੀ, ਜਿਸਨੇ 72 ਚੋਂਕੀਆਂ ਤਪ ਕੀਤਾ ਹੋਇਆ ਸੀ। ਹਰ ਚੋਂਕੀ ਦੇ 43,200 ਸਾਲ ਸਨ ਜਿਸ ਲਿਹਾਜ਼ ਨਾਲ 'ਕਾਲ' ਦੇ ਕੁੱਲ ਤਪ ਦਾ ਸਮਾਂ 3110400 ਸਾਲ ਸੀ। ਰਕਤਬੀਜ ਦੇ ਅੱਤਿਆਚਾਰਾਂ ਤੋ ਤੰਗ ਆ ਕੇ ਸਮੁੰਦਰਿਖੀ ਨੇ ਪ੍ਰਮਾਤਮਾ ਅੱਗੇਂ ਪ੍ਰਾਰਥਨਾ ਕੀਤੀ। ਪ੍ਰਮਾਤਮਾ ਦੀ ਦਿੱਤੀ ਸ਼ਕਤੀ ਸਦਕਾ ਮਾਤਾ ਦੁਰਗਾ ਨੇ ਹੇਮ੍ਕੁੰਡ ਦੇ ਸਥਾਨ ਤੇ ਦੈਵੀ ਤੀਰ ਪ੍ਰਾਪਤ ਕੀਤੇ। ਉਸਨੇ ਰਕਤਬੀਜ ਤੇ ਹਮਲਾ ਕੀਤਾ, ਪਰ ਕਾਲ ਦੀ ਮਿਹਰਬਾਨੀ ਸਦਕਾ ਰਕਤਬੀਜ ਦੇ ਚੋਅ ਰਹੇ ਲਹੂ ਦੇ ਕਤਰਿਆਂ ਵਿੱਚੋ ਹਜ਼ਾਰਾਂ ਰਕਤਬੀਜ ਹੋਰ ਪੈਦਾ ਹੋਣ ਲੱਗੇ। ਮਾਤਾ ਦੁਰਗਾ ਆਪਣੇ ਬਚਾਅ ਖਾਤਰ ਹਿਮਾਂਲਿਆ ਦੀਆਂ ਪਹਾੜੀਆਂ 'ਚ ਅਲੋਪ ਹੋ ਗਈ। ਏਨੇ ਸਮੇ ਦੌਰਾਨ ਗੁਰੂ ਗੋਬਿੰਦ ਸਿੰਘ ਦਾ ਪੰਜ ਹਜ਼ਾਰ ਸਾਲ ਦਾ ਤਪ ਪੂਰਾ ਹੋਇਆਂ ਤੇ ਪ੍ਰਮਾਤਮਾ ਨੇ ਉਸਨੂੰ ਦੁਸ਼ਟ-ਦਮਨ ਦਾ ਰੂਪ ਦੇ ਕੇ ਭੇਜਿਆ। ਉਸਨੇ ਆਉਦਿਆਂ ਹੀ ਅੱਗ ਦੇ ਤੀਰ ਵਰ੍ਹਾਏ ਅਤੇ ਰਕਤਬੀਜ ਰਾਕਸ਼ ਦੀ ਹੱਤਿਆ ਕਰ ਦਿੱਤੀ। ਇਹਨਾਂ 'ਚੋ ਸਮੁੰਦਰਿਖੀ ਅੱਗੇ ਚੱਲ ਕੇ ਗੁਰੂ ਤੇਗ ਬਹਾਦਰ ਬਣਿਆ ਅਤੇ ਦੁਸ਼ਟ-ਦਮਨ ਗੁਰੂ ਗੋਬਿੰਦ ਸਿੰਘ ਬਣਿਆ ਜਦ ਕਿ ਦੁਰਗਾ ਨੇ ਮਾਤਾ ਸਾਹਿਬ ਕੌਰ ਦਾ ਰੂਪ ਲਿਆ। ਇਹ ਸਾਖੀ ਹੇਮਕੁੰਟ ਸਾਹਿਬ ਵਿਖੇ ਵੇਚੀ ਜਾਂਦੀ ਕਿਤਾਬ 'ਦੁਸ਼ਟ ਦਮਨ ਪ੍ਰਕਾਸ਼' ਵਿੱਚ ਵੀ ਦਰਜ ਹੈ। ਅਜਿਹੀਆਂ ਹੋਰ ਬਹੁਤ ਸਾਰੀਆਂ ਕਹਾਣੀਆਂ ਹਨ ਜਿੰਨ੍ਹਾਂ ਦਾ ਕੋਈ ਆਧਾਰ ਨਹੀ ਹੈ।

ਅੱਜ ਵਿਗਿਆਨ ਦੀ ਰੋਸ਼ਨੀ ਨੇ ਜਿਸ ਢੰਗ ਨਾਲ ਸਾਰਿਆਂ ਦੀਆਂ ਅੱਖਾਂ ਚੁੰਧਿਆ ਦਿੱਤੀਆਂ ਹਨ, ਕੱਟੜ-ਧਰਮੀ ਅਤੇ ਕਲਪਨਾ ਦੀ ਦੁਨੀਆਂ 'ਚ ਰਹਿਣ ਵਾਲੇ ਪੈਰੋਕਾਰਾਂ ਨੂੰ ਚਾਹੀਦਾ ਹੈ ਕਿ ਉਹ ਵਿਗਿਆਨ ਦੀ ਵਰਤੋਂ ਕਰਨ ਦੇ ਨਾਲ-ਨਾਲ ਇਸਦੇ ਮਹੱਤਵ ਨੂੰ ਵੀ ਸਮਝਣ, ਤੇ ਹਰ ਗੱਲ, ਸਾਖੀ ਜਾਂ ਕਹਾਣੀ ਨੂੰ ਪੜਤਾਲੀਆ ਨਿਗਾਹ 'ਚੋਂ' ਲੰਘਾਉਣ। ਜੋ ਵੀ ਕਹਾਣੀ ਤਰਕ ਦੀ ਦ੍ਰਿਸ਼ਟੀ ਤੇ ਪੂਰੀ ਨਾ ਉਤਰੇ, ਉਸ ਨੂੰ ਤਿਆਗ ਦੇਣ।

# ਪਿੰਡ ਦੀ ਸੱਥ 'ਚੋਂ

*ਐੱਸ. ਬਰਜਿੰਦਰ*

ਤੇਜੋ : ......ਨੀ ਰਾਣੀਏਂ ਭੱਜ ਕੇ, ਮੁੰਡਾ ਤਾਂ ਗਿਆ, ਭੱਜ ਕੇ ਆਵਦੇ ਪਿਓ ਨੂੰ ਬੁਲਾ.....ਨੀ ਹੈਥੋਂ ਪਾਣੀ ਦੀ ਘੁੱਟ ਲਿਆ ਭੱਜ ਕੇ।

ਰਾਣੀ : ਕੀ ਹੋ ਗਿਆ ਬੇਬੇ ? ਆਈ ਇੱਕ ਮਿੰਟ.........!

ਤੇਜੋ : ਭੱਜੀ ਕੇਰਾਂ, ਨੀ ਕੀ ਹੋ ਗਿਆ ਬਿੱਟੂ ਨੂੰ ? ਵਾਖਰੂ, ਮਹਾਰਾਜ ਭੁੱਲ ਬਖਸ਼ਾ ਦੇ, ਲਾਲਾਂ ਆਲਿਆ ਤੇਰੀ ਕੜਾਹੀ ਦਊਂ ਅੱਖਾਂ ਖੋਲ੍ਹ, ਪੁੱਤ ਅੱਖਾਂ। ਵੇ ਬਿੱਟੂ ਕੀ ਹੋ ਗਿਆ ਤੈਨੂੰ ......?

ਰਾਣੀ : ਲੈ ਮਾਂ ਪਾਣੀ, ਕੀ ਗੱਲ ਹੋਗੀ ਬਿੱਟੂ ਨੂੰ ?

ਤੇਜੋ : ਤੂੰ ਜਾ ਭੱਜ ਕੇ ਧਰਮਸ਼ਾਲਾ 'ਚੋਂ ਆਵਦੇ ਪਿਓ ਨੂੰ ਬੁਲਾ ਕੇ ਲਿਆ, ਪਤਾ ਨੀ ਕਿੱਥੇ ਚੰਗੀ ਮਾੜੀ ਥਾਂ ਤੇ ਜਾ ਆਇਆ, ਲੈ ਪੁੱਤ ਪਾਣੀ ਦੀ ਘੁੱਟ ਲੰਘਾ, ਅੱਖਾਂ ਖੋਲ੍ਹ, ਖੋਲ੍ਹ ਮੇਰਾ ਸ਼ੇਰ। ਮਹਾਂਰਾਜ ਭਲੀ ਕਰੀਂ, ਕੇਰਾਂ ਬਖਸ਼ ਦੇ !

ਗਿੰਦਰ :ਓ ਕੀ ਹੋ ਗਿਆ ਚਾਚੀ ? ਮੈਂ ਤਾਂ ਤੇਰਾ ਰੌਲਾ ਸੁਣਿਆ, ਮੇਰਾ ਤਾਂ ਉਈਂ ਦਿਲ ਨਿਕਲ ਗਿਆ ਸੀ। ਕੀ ਹੋ ਗਿਆ ਬਿੱਟੂ ਨੂੰ ? ਚਾਚੀ ਜੁੱਤੀ ਲਾਹ ਕੇ ਸੁੰਘਾ ਏਹਨੂੰ, ਮਿਰਗੀ ਦਾ ਦੌਰਾ ਪਿਆ ਲਗਦਾ, ਓਹੀ ਐਂ ਕਰਦੇ ਹੁੰਦੇ ਆ, ਤੂੰ ਜੁੱਤੀ ਲਾਹ ਕੇਰਾਂ।

ਤੇਜੋ : ਵੇ ਪੁੱਤ.....ਮੈਂ ਤਾਂ ਕਹਿੰਨੀ ਆਂ ਆਪਾਂ ਏਹਨੂੰ ਸਮਾਧਾਂ ਤੇ ਲੈ ਚੱਲੀਏ। ਮੈਨੂੰ ਤਾਂ ਏਹਦੀ ਨਿਗ੍ਹਾ ਈ ਓਪਰੀ ਜਿਹੀ ਲੱਗਦੀ ਐ। ਖਬਰੇ ਕਿੱਥੋਂ ਇੱਲ-ਬਲਾ ਮਗਰ ਲਵਾ ਲੀ।

ਗਿੰਦਰ :ਓ ਚਾਚੀ ਤੂੰ ਘਬਰਾ ਨਾ.........ਆਹ ਲੈ, ਏਹਨੇ ਹੁਣੇ ਠੀਕ ਹੋ ਜਾਣਾ, ਮਿਰਗੀ ਵਾਲੇ ਦਾ ਤਾਂ ਮੰਤਰ ਈ ਏਹੇ ਆ, ਬਈ ਚੰਮ ਦੀ ਜੁੱਤੀ ਸੁੰਘਾ ਦਿਓ ਤੇ ਬੰਦਾ ਨੌਂ ਬਰ ਨੌਂ, ਉਏ ਬਿੱਟੂ, ਉਏ ਮੇਰੇ ਸ਼ੇਰ ਪੱਟ ਅੱਖਾਂ, ਲਿਆ ਪਾਣੀ ਕਰ ਉਰ੍ਹਾਂ, ਲੈ ਉਏ ਪਾਣੀ ਘੁੱਟ ਲੰਘਾ.......ਹੂੰ ਕਿਵੇਂ ਐਂ ਹੁਣ, ਲੈ ਉਠ ਖੜ੍ਹਾ ਹੋ, ਪਾਣੀ ਹੋਰ ਪੀ ਲੈ ਪੀਣਾ ਤਾਂ, ਉਏ ਕੀ ਹੋ ਗਿਆ ਸੀ ਤੈਨੂੰ ?

ਤੇਜੋ : ਸ਼ੁਕਰ ਐ ਰੱਬਾ, ਤੇਰਾ ਲੱਖ ਲੱਖ ਸ਼ੁਕਰ ਐ, ਮੇਰੀ ਤਾਂ ਜਾਨ ਈ ਨਿਕਲ ਚੱਲੀ ਸੀ।

ਗਿੰਦਰ :ਲੈ ਚਾਚੀ ਭਾਵੇਂ ਹੁਣ ਏਹਨੂੰ ਸਮਾਧਾਂ ਤੇ ਮੱਥਾ ਟਿਕਾ ਲਿਆਈ। ਪਰ ਬਿੰਦ 'ਰਾਮ ਕਰ ਲੈਣ ਦੇ।

ਬਿੱਟੂ : ਨਹੀਂ ਚਾਚਾ ਮੇਰਾ ਤਾਂ ਸਿਰ ਦੁਖੀ ਜਾਂਦਾ ਮੇਰੇ ਤੋਂ ਨੀ ਹੁਣ ਤੁਰਿਆ ਜਾਣਾ, ਪੈਣ ਨੂੰ ਜੀ ਕਰਦਾ।

ਤੇਜੋ : ਚੰਗਾ ਪੈ ਜਾ ਪੁੱਤ ਰਾਮ ਕਰ ਲੈ, ਮੈਂ ਤੇਰੇ ਆਸਤੇ ਦੁੱਧ ਲਾਹਕੇ ਲਿਆਉਨੀ ਆਂ।

ਗਿੰਦਰ :ਚਾਚਾ ਨਜ਼ਰ ਨੀ ਆਉਂਦਾ, ਕਿਤੇ ਬਾਹਰ ਗਿਐ ?

ਤੇਜੋ : ਵੇ ਅੱਗੇ ਉਹ ਘਰ ਕਿਥੇ ਵੜਦੇ ? ਸਾਨੂੰ ਤਾਂ ਪੱਟ ਤਾਂ ਉਹਦੀ ਲੀਡਰੀ ਨੇ, ਘਰੇ ਭਾਵੇਂ ਹੁਣੇ ਜਾਹ ਜਾਂਦੀਏ ਹੋ ਜਾਂਦੀ।

ਗਿੰਦਰ :ਨਾ ਚਾਚੀ ਕਾਹਨੂੰ ਮਾੜੇ ਬੋਲ ਮੂੰਹੋਂ ਕੱਢਨੇ ਆ। ਕੋਈ ਫਿਕਰ ਆਲੀ ਗੱਲ ਨੀ, ਦੁੱਧ-ਦੱਧ ਦੇ ਏਹਨੂੰ ਚੰਗਾ ਜਿਹਾ ਕਾੜ੍ਹ ਕੇ। ਚੰਗਾ ਮੈਂ ਚਲਦਾਂ।

ਤੇਜੋ : ਚੰਗਾ ਪੁੱਤ ਵਾਹਿਗੁਰੂ ਤੇਰਾ ਭਲਾ ਕਰੇ, ਵਾਹਵਾ ਮੌਕੇ ਤੇ ਆ ਗਿਓ।

ਨਿਹਾਲ :ਓ ਕੀ ਗੱਲ ਹੋਗੀ ਬਿੱਟੂ ਨੂੰ ? ਹੁਣੇ ਤਾਂ ਚੰਗਾ ਭਲਾ ਪੱਠੇ ਲੈਣ ਗਿਆ ਸੀ ਕਿਥੇ ਐ ਹੁਣ।

ਤੇਜੋ : ਅੰਦਰ ਪਿਆ, ਪਰ ਤੂੰ ਨਾ ਵੜੀਂ ਟੈਮ ਨਾਲ ਘਰੇ ਕਿਤੇ ਕਦੇ ਤਾਂ ਬੰਦਾ ਦੁਖਦੇ-ਸੁਖਦੇ ਘਰੇ ਹੋਣਾ ਚਾਹੀਦਾ। ਜਦੋਂ ਦੀ ਸਰਪੈਂਚੀ ਮਿਲੀ ਐ, ਬਿੰਦ ਘਰੇ ਨੀ ਖੜ੍ਹਦਾ। ਘਰ ਦਾ ਮੂੰਹ ਦੂਜੇ ਪਾਸੇ ਲੱਗਿਆ ਪਿਆ।

ਨਿਹਾਲ :ਓ ਕਾਹਨੂੰ ਖਪੀ ਜਾਨੀ ਐਂ, ਤੈਨੂੰ ਬੋਲਦੀ ਨੂੰ ਵੇਖ ਕੇ ਕੋਈ ਆਖਦੂ, ਬਈ ਸਰਪੰਚ ਦੇ ਘਰ ਆਲੀ ਐ ? ਵਿੱਚੋਂ ਗੱਲ ਦੱਸ ਕੀ ਹੋਈ ਐ ?

ਤੇਜੋ : ਗੱਲ ਕੀ ਹੋਣੀ ਐ, ਰਾਣੀ ਨਲਕੇ ਤੇ ਭਾਂਡੇ ਮਾਂਜੀ ਜਾਂਦੀ ਸੀ ਤੇ ਮੈਂ ਗੋਹੇ ਦਾ ਬੱਠਲ ਰੂੜੀ ਤੇ ਸੁੱਟ ਕੇ ਮੁੜੀ ਤਾਂ ਮੁੰਡਾ ਭੁੰਜੇ ਪਿਆ ਤੜਫੀ ਜਾਵੇ। ਮੇਰੇ ਤਾਂ ਦੇਖ ਕੇ ਸਾਹ ਸੂਤੇ ਗਏ। ਮੈਂ ਭੱਜ ਕੇ ਨੇੜੇ ਹੋਈ ਤਾਂ ਇਹਦੀ ਮੈਨੂੰ ਨਿਗ੍ਹਾ ਓਪਰੀ ਜੀ ਲੱਗੀ। ਮੁੰਡਾ ਤਾਂ ਕਾਚੂ ਆਂਗੂੰ ਕੱਠਾ ਹੁੰਦਾ ਜਾਵੇ, ਫਿਰ ਮੈਂ ਰਾਣੀ ਨੂੰ ਤੇਰੇ ਅੱਲ ਭਜਾਇਆ, ਚੱਲ ਏਨੇ ਨੂੰ ਬਖਤੌਰੇ ਕਾ ਗਿੰਦਰ ਆ ਗਿਆ, ਉਹਨੇ ਚੰਮ ਦੀ ਜੁੱਤੀ ਸੁੰਘਾ ਕੇ ਕੋਈ ਮੰਤਰ-ਮੁੰਤਰ ਜਿਹਾ ਪੜ੍ਹਿਆ ਫਿਰ ਬਿੰਦ 'ਚ ਮੁੰਡਾ ਠੀਕ ਹੋ ਗਿਆ। ਹੁਣ ਉਦੋਂ ਦਾ ਨਿਢਾਲ ਜਿਹਾ ਹੋਇਆ ਪਿਆ। ਹਜੇ ਨਾ ਬਲਾਈ ਤੂੰ, ਬਿੰਦ ਰਾਮ ਕਰ ਲੈਣਦੇ।

ਨਿਹਾਲ :ਇਹਨੂੰ ਤਾਂ ਫਿਰ ਮਿਰਗੀ ਦਾ ਦੌਰਾ ਪੈਂਦਾ, ਪਰ ਇਹ ਬਿਮਾਰੀ ਤਾਂ ਆਪਣੇ ਕਿਸੇ ਓੜਮੇ-ਕੋੜਮੇ 'ਚ ਵੀ ਨਹੀ, ਇਹਨੇ ਇਹ ਬਲਾ ਕਿੱਧਰੋਂ ਚੰਬੇੜ ਲੀ ?

ਤੇਜੋ : ਤੂੰ ਐਂ ਕਰ ਹੁਣ ਟਰੈਕਟਰ ਕਰ ਸਟਾਟ, ਆਪਾਂ ਏਹਨੂੰ ਸਮਾਧਾਂ ਤੇ ਮੱਥਾ ਟਿਕਾ ਲਿਆਈਏ।

ਨਿਹਾਲ :ਓ ਕੋਈ ਨੀ ਹੁਣ ਠੀਕ ਐ, ਕਰਨ ਦੇ ਰਾਮ ਏਹਨੂੰ, ਮੈਂ ਵੀ ਥੋੜ੍ਹਾ ਕੁ ਸੱਥ 'ਚ ਹੋ ਆਵਾਂ, ਬੰਦੇ ਕੱਠੇ ਹੋਏ ਵੇ ਆ, ਮੈਂ ਆਉਨਾ ਬਿੰਦ ਕੁ ਨੂੰ।



ਤੇਜੋ : ਤੂੰ ਨਾ ਖੜ੍ਹੀਂ ਬਿੰਦ ਘਰੇ........ਤੈਨੂੰ ਜੁਆਕ ਦਾ ਕੀ ਐ ? ਨੀ ਰਾਣੀ ਲਿਆ ਕਾੜ੍ਹਨੀ 'ਚੋਂ ਦੁੱਧ ਕੱਢ ਕੇ ਮੁੰਡੇ ਆਸਤੇ, ਨਾਲੇ ਹੈਥੋਂ ਮੈਂਸ ਨੂੰ ਹਟਾ ਕਿਵੇਂ ਕਿੱਲੇ ਤੇ ਗੇੜਾ ਬੰਨ੍ਹਿਆ, ਖੌਰੂ ਪਾਉਂਦਾ ਪਸ਼ੂ ਤਾਂ ਉਈਂ ਮਾੜਾ ਹੁੰਦਾ।

ਰਾਣੀ : ਮੈਂਸਾਂ ਨੂੰ ਛਾਵੇਂ ਨਾ ਕਰ ਦਿਆਂ ?

ਤੇਜੋ : ਆਹੋ ਕਰਦੇ............ਨਾਲੇ ਆਹ ਵੇਖ ਬੂਹਾ ਕੌਣ ਭੰਨੀ ਜਾਂਦੈ ?

ਰਾਣੀ : ਵੇਖਦੀ ਆਂ ................ਇਹ ਤਾਂ ਸਕੂਲ ਆਲੀਆਂ ਮਾਸਟਰਨੀਆਂ ਲੱਗਦੀਆਂ।

ਤੇਜੋ : ਕੁੜੇ ਭੈਣ ਜੀ ਬਾਹਰ ਕਾਹਤੋਂ ਖੜ੍ਹਗੀਆਂ ? ਅੰਦਰ ਆਜੋ, ਥੋਨੂੰ ਕੋਈ ਓਪਰਾ ਘਰ ਐ ?

ਸਰੋਜ, ਮਮਤਾ : ਸਤਿ ਸ੍ਰੀ 'ਕਾਲ ਭੈਣ ਜੀ।

ਤੇਜੋ : ਸੱਸਰੀ ਕਾਲ ਭੈਣੇ, ਆਓ ਬੈਠੋ, ਕੁੜੇ ਰਾਣੀ ਹੈਥੋਂ ਮੰਜਾ ਲਿਆਈ ਚੱਕ ਕੇ, ਚੱਲ ਆਹੀ ਖਿੱਚ ਲੋ, ਪੱਖੇ ਥੱਲੇ ਹੋ ਜੋ।

ਸਰੋਜ : ਬੀਬੀ ਜੀ, ਸਰਪੰਚ ਸਾਹਿਬ ਘਰੇ ਆ ?

ਤੇਜੋ : ਨਾ੍ਹ ਜੀ, ਬਿੰਦ ਕੁ ਹੋਇਆ ਹੁਣੇ ਸੱਥ 'ਚ ਗਿਆ ਵਾ। ਆਹਾ ਕਾਟ ਜੇ ਕਾਹਦੇ ਚੁੱਕੀ ਫਿਰਦੀਆਂ ਤੁਸੀ ?

ਮਮਤਾ : ਇਹ ਵੋਟਾਂ ਆਲੇ ਕਾਰਡ ਐ, ਸਰਪੰਚ ਸਾਹਬ ਨੂੰ ਦੇਣੇ ਸੀ, ਚਲੋ ਜਦੋਂ ਉਹ ਆਣ, ਇਹ ਕਾਰਡ ਉਹਨਾਂ ਨੂੰ ਦੇ ਦਈਓ।

ਤੇਜੋ : ਲਿਆ ਫੜਾ ਦਿਓ, ਸਾਡਾ ਤਾਂ ਮੁੰਡਾ ਢਿੱਲਾ ਹੋਇਆ ਪਿਆ, ਸਰਪੈਂਚ ਨੂੰ ਹੋਰਾਂ ਕੰਮਾਂ ਤੋਂ ਵੇਹਲ ਨੀ, ਅੱਜ ਜੇ ਮੌਕੇ ਤੇ ਗਿੰਦਰ ਨਾ ਆਉਂਦਾ ਤਾਂ ਪਤਾ ਨੀ ਕੀ ਹੋ ਜਾਂਦਾ।

ਸਰੋਜ : ਕੀ ਗੱਲ ਹੋ ਗਈ ਮੁੰਡੇ ਨੂੰ ?

ਤੇਜੋ : ਪਤਾ ਨੀ ਜਦੋਂ ਮੈਂ ਬਾਹਰੋਂ ਆਈ ਤਾਂ ਮੁੰਡਾ ਕਾਚੂ ਆਗੂੰ ਕੱਠਾ ਹੋਇਆ ਪਿਆ ਸੀ। ਘੁੰਡ ਮੁੜੇ ਵੇ, ਤੇ ਅੱਖਾਂ ਤਾੜੇ ਲੱਗੀਆਂ ਪਈਆਂ ਸੀ। ਮੈਨੂੰ ਤਾਂ ਕੋਈ ਓਪਰੀ ਝਾਕਨਾ ਲਗਦੀ ਐ।

ਮਮਤਾ : ਅੱਛਾ ਹੋਰ ਕਿਸ ਤਰ੍ਹਾਂ ਕਰਦਾ ਸੀ ?

ਤੇਜੋ : ਹੋਰ ਤਾਂ ਬਸ ਕੁਛ ਨੀ, ਗਿੰਦਰ ਨੇ ਜੁੱਤੀ ਸੁੰਘਾਤੀ, ਮੁੰਡਾ ਠੀਕ ਹੋ ਗਿਆ।

ਸਰੋਜ : ਪਹਿਲਾਂ ਵੀ ਕਦੇ ਇਸ ਤਰ੍ਹਾਂ ਦੌਰਾ ਪਿਆ ? ਕੀ ਮੂੰਹ 'ਚੋਂ ਝੱਗ ਵਗੈਰਾ ਵੀ ਆਂਦੀ ਸੀ ?

ਤੇਜੋ : ਹਾਂ ਪਾਣੀ ਜਿਹਾ ਆਉਂਦਾ ਸੀ, ਪਰ ਪਹਿਲਾਂ ਕਦੇ ਨੀ ਦੌਰਾ ਪਿਆ।

ਮਮਤਾ : ਇਸ ਨੂੰ ਮਿਰਗੀ ਦਾ ਦੌਰਾ ਪੈਂਦਾ, ਕਿਸੇ ਚੱਕਰ 'ਚ ਪੈਣ ਦੀ ਲੋੜ ਨੀ, ਇਸਦਾ ਤੁਸੀ ਡਾਕਟਰੀ ਇਲਾਜ ਕਰਵਾਓ। ਇਸਨੂੰ ਓਪਰੀ ਕਸਰ ਬਿਲਕੁਲ ਨਹੀ ਹੈ।

ਤੇਜੋ : ਪਰ ਸਾਡੇ ਤਾਂ ਕਿਸੇ ਓੜਮੇ-ਕੋੜਮੇ 'ਚ ਵੀ ਇਹ ਹੈਨੀ।

ਸਰੋਜ : ਬੀਬੀ ਜੀ ਇਹ ਦਿਮਾਗੀ ਬੀਮਾਰੀ ਐ, ਏਹਦਾ ਹੱਲ ਡਾਕਟਰ ਕੋਲ ਐ ਆਪਣੇ ਦਿਮਾਗ ਵਿੱਚ ਜਿਹੜਾ ਨਾੜੀ ਪ੍ਰਬੰਧ ਹੁੰਦਾ ਐ, ਉਹਦੇ ਵਿੱਚ ਕੋਈ ਨੁਕਸ ਪੈ ਜਾਣ ਨਾਲ ਇਸ ਦੇ ਕੁਝ ਸੈੱਲ ਪ੍ਰਭਾਵਿਤ ਹੋ ਜਾਂਦੇ ਹਨ ਤੇ ਜਦੋਂ ਉਹ ਗਲਤ ਬਿਜਲਈ ਤਰੰਗਾਂ ਪੈਦਾ ਕਰਦੇ ਹਨ ਤਾਂ ਬੰਦੇ ਦਾ ਸੰਤੁਲਨ ਵਿਗੜ ਜਾਂਦਾ ਤੇ ਉਹ ਜਮੀਨ ਉਪਰ ਗਿਰ ਜਾਂਦਾ। ਇਹ ਕੁਝ ਸਕਿੰਟਾਂ ਦਾ ਦੌਰਾ ਹੁੰਦਾ। ਘਬਰਾਉਣਾ ਨੀ ਚਾਹੀਦਾ। ਚੰਮ ਦੀ ਜੁੱਤੀ ਸੁੰਘਾਉਣ ਵਾਲਾ ਤਰੀਕਾ ਬਿਲਕੁਲ ਫਜ਼ੂਲ ਐ।

ਤੇਜੋ : ਜੇ ਰੱਬ ਨਾ ਕਰੇ 'ਗਾਹਾਂ ਨੂੰ ਐਹੋ ਜੀ ਵਾਪਰ ਜੇ, ਫਿਰ ਕੀ ਕਰਨਾ ਚਾਹੀਦਾ ?

ਸਰੋਜ : ਸਭ ਤੋਂ ਪਹਿਲੀ ਗੱਲ ਇਸ ਬਿਮਾਰੀ ਵਾਲੇ ਮਰੀਜ਼ ਨੂੰ ਅੱਗ ਦੇ ਨੇੜੇ ਨਾ ਹੋਣ ਦਿਓ, ਪੱਠੇ ਕੁਤਰਨ ਵਾਲੀ ਮਸ਼ੀਨ ਤੇ ਕੰਮ ਨਾ ਕਰਨ ਦਿਓ, ਕੋਈ ਮਸ਼ੀਨਰੀ ਨਾ ਚਲਾਉਣ ਦਿਓ, ਕਿਉਂਕਿ ਇਹ ਦੌਰਾ ਕਦੇ ਵੀ ਪੈ ਸਕਦੈ ਇਸ ਲਈ ਮਰੀਜ਼ ਦਾ ਪੂਰਾ ਖਿਆਲ ਰੱਖੋ। ਦੌਰੇ ਪਏ ਦੌਰਾਨ ਉਸਦੇ ਦੁਆਲੇ ਬਹੁਤੀ ਭੀੜ ਨਾ ਹੋਣ ਦਿਓ। ਉਸਦੇ ਗਲ ਪਾਏ ਕੱਪੜੇ ਢਿੱਲੇ ਕਰ ਦਿਓ, ਜੇਕਰ ਦੰਦਲ ਪੈ ਜਾਵੇ ਖਿਆਲ ਰੱਖੋ ਉਸਦੀ ਜੀਭ ਦੰਦਾਂ ਦੇ ਸੰਨ੍ਹ 'ਚ ਨਾ ਹੋਵੇ ਉਂਝ ਇਸਦਾ ਕੋਈ ਡਰ ਨਹੀਂ।

ਤੇਜੋ : ਡਾਕਟਰੀ 'ਲਾਜ ਨਾਲ ਜਮ੍ਹਾਂ ਠੀਕ ਹੋਜੂ ?

ਸਰੋਜ : ਬਿਲਕੁਲ, ਇਸਦਾ ਤਿੰਨ ਸਾਲ ਦਾ ਕੋਰਸ ਐ, ਲਗਾਤਾਰ ਦਵਾਈ ਖਾਣ ਨਾਲ ਮਰੀਜ਼ ਠੀਕ ਹੋ ਜਾਂਦਾ, ਤੁਸੀ ਬਿਲਕੁਲ ਨਾ ਘਬਰਾਓ ਕੋਈ ਚਿੰਤਾ ਵਾਲੀ ਗੱਲ ਨਹੀ।

ਤੇਜੋ : ਮੈਂ ਤਾਂ ਕਿਹਾ ਕਿਤੇ ਮੁੰਡੇ ਨੂੰ ਓਪਰੀ ਝਾਕਨਾ ਹੋਗੀ, ਚੱਲ ਤੁਸੀਂ ਦੱਸ ਤਾ ਬਈ ਇਹ ਡਮਾਕੀ ਬਿਮਾਰੀ ਐ, ਫਿਰ ਵੀ ਸਮਾਧਾਂ ਤੇ ਮੱਥਾ ਟਕਾਉਣ 'ਚ ਹਰਜ਼ ਐ ?

ਮਮਤਾ : ਉਹ ਤਾਂ ਤੁਹਾਡੀ ਆਪਣੀ ਮਰਜ਼ੀ ਐ, ਅਸੀਂ ਚਲਦੀਆਂ, ਇਹ ਕਾਰਡ ਤੁਸੀ ਸਰਪੰਚ ਸਾਹਿਬ ਨੂੰ ਪਕੜਾ ਦਿਓ।

ਤੇਜੋ : ਕੁੜੇ ਬੈਠੋ ਤਾਂ ਸਹੀ ਬਿੰਦ ਕੁ....ਕੁੜੇ ਚਾਹ ਧਰ ਰਾਣੀਏ।

ਨਿਹਾਲ :ਸੱਸਰੀ 'ਕਾਲ ਭੈਣ ਜੀ...........ਮੈਨੂੰ ਬੁਲਾ ਲੈਂਦੇ, ਮੈਂ ਸਕੂਲੇ ਆ ਜਾਂਦਾ, ਤੁਸੀ ਕਾਹਨੂੰ ਤਕਲੀਫ਼ ਕੀਤੀ।

ਸਰੋਜ : ਵੋਟਾਂ ਵਾਲੇ ਕਾਰਡ ਸੀ ਕੁਝ ਉਹ ਅਸੀਂ ਫੜਾ ਚੱਲੇ ਆਂ।

ਨਿਹਾਲ :ਨਈਂ ਐਸ ਤਰ੍ਹਾਂ ਨੀ ਜਾਣ ਦੇਣਾ ਹੁਣ, ਚਾਹ ਬਣਾਓ ਕੁੜੀਏ, ਬੈਠੋ ਭੈਣ ਜੀ ਤੁਸੀਂ।

**ਤੇਜੋ :** ਕਿਵੇਂ ਨਿੱਬੜਿਆ ਟੂਣੇ ਆਲਾ ਮਸਲਾ ਮੰਨ ਗਿਆ ਗਲਤੀ ਉਹ ਲੰਬੂ ਜਿਹਾ ?

**ਨਿਹਾਲ :** ਨਾ, ਪਤਾ ਨੀ ਕੰਜਰ ਦਾ ਕਿੱਥੋਂ ਪੁੱਠੀ ਪੜ੍ਹਾਈ ਪੜ੍ਹ ਕੇ ਆਇਆ, ਚੱਬ ਕੇ ਗੱਲ ਕਰਦਾ, ਨਾ ਕਿਸੇ ਦਾ ਲਿਹਾਜ਼ ਨਾ ਸ਼ਰਮ, ਬਸ ਅਸੀ ਪੰਚਾਇਤ ਈ ਸਿਆਣੀ ਵਗਗੀ, ਪਰ ਉਹਨੇ ਪਤੰਦਰ ਨੇ ਜੁੱਤੀਆਂ ਖਾਣ ਆਲੀ ਕੋਈ ਕਸਰ ਨੀ ਛੱਡੀ।

**ਮਮਤਾ :** ਕੀ ਮਸਲਾ ਸੀ ਐਹੋ ਜਿਹਾ ?

**ਨਿਹਾਲ :** ਦੇਖੋ ਭੈਣ ਜੀ, ਹੁਣ ਤੁਸੀ ਵੀ ਪੜ੍ਹੇ ਲਿਖੇ ਓ, ਪਰ ਸਾਡੇ ਪਿੰਡ 'ਚ ਪਤਾ ਨੀ ਕਿੱਥੋਂ ਇੱਕ ਪੁੱਠੇ ਡਮਾਕ ਆਲਾ ਜੰਮ ਪਿਐ, ਹਰ ਸਾਲ ਵਾਂਗ ਇਸ ਵਾਰ ਵੀ ਅਸੀ ਪਿੰਡ 'ਚੋਂ ਪੈਸੇ ਕੱਠੇ ਕਰਕੇ ਪਸ਼ੂਆਂ ਦੀ ਤੰਦਰੁਸਤੀ ਬਾਰੇ ਟੂਣਾ ਕਰਵਾ ਰਹੇ ਸਾਂ। ਪਹਿਲਾਂ ਤਾਂ ਉਸ ਬੇ-ਡਮਾਕੇ ਨੇ ਉਗਰਾਹੀ ਲਈ ਗਈ ਪੰਚਾਇਤ ਨੂੰ ਖਾਲੀ ਹੱਥ ਮੋੜ ਤਾ, ਅਖੇ ਮੈਂ ਮੂਰਖਾਂ ਆਲੇ ਕੰਮ 'ਚ ਸ਼ਰਧਾ ਨੀ ਰੱਖਦਾ, ਹੋਰ ਤਾਂ ਹੋਰ ਪੰਚਾਇਤ ਨੂੰ ਘੋਗੜਾਂ ਦਾ ਕੱਠ ਦੱਸੇ। ਅਸੀ ਤਾਂ ਨੰਬਰਦਾਰ ਦੇ ਮੂੰਹ ਨੂੰ ਚੁੱਪ ਕਰਗੇ ਨਹੀ ਤਾਂ ਉਹਦਾ ਉਥੇ ਮੱਕੂ ਠੱਪ ਦੇਣਾ ਸੀ ਤੇ ਹੁਣ ਉਨ੍ਹੇ ਜਾਣ ਬੁੱਝ ਕੇ ਚਿੰਝੜੀ ਛੇੜੀ ਐ।

**ਸਰੋਜ :** ਕੀ ਕੀਤਾ ਉਸਨੇ ?

**ਨਿਹਾਲ :** ਬਾਬੇ ਨੇ ਕਿਹਾ ਸੀ ਬਈ ਮੇਰੇ ਹੁਕਮ ਤੋਂ ਬਿਨਾਂ ਕਿਸੇ ਘਰ ਨੇ ਅੱਗ ਨੀ ਬਾਲਣੀ ਪਰ ਇਸ ਪੁੱਠੀ ਮੱਤ ਆਲੇ ਨੇ ਜਾਣ ਬੁੱਝ ਕੇ ਅੱਗ ਬਾਲੀ ਤੇ ਕੋਠੇ ਤੇ ਚੜ੍ਹ ਕੇ ਰੌਲਾ ਪਾਉਂਦਾ ਰਿਹਾ, ਇਸ ਲਫੰਡਰ ਦਾ ਕੀ ਜਾਣਾ ਸੀ, ਖਮਿਆਜ਼ਾ ਭੁਗਤਣਾ ਪਿਆ ਵਿਚਾਰੇ ਨਰੰਜਣ ਨੂੰ।

**ਮਮਤਾ :** ਉਹ ਕਿਵੇਂ ? ਉਹਨੂੰ ਕਿਉਂ ਭੁਗਤਣਾ ਪਿਆ ?

**ਨਿਹਾਲ :** ਉਹਨਾਂ ਦੀ ਸੂਣ ਆਲੀ ਪਹਿਲਣ ਝੋਟੀ ਦੜੱਕ ਦੇਣੇ ਜਾ ਪਈ, ਪੰਦਰਾਂ-ਵੀਹ ਹਜ਼ਾਰ ਦਾ ਨੁਕਸਾਨ ਹੁਣ ਕੌਣ ਭਰੂ ?

**ਤੇਜੋ :** ਆਪੇ ਉਹ ਬੇ ਡਮਾਕਾ ਲੰਬੂ ਜਿਹਾ ਭਰੂਗਾ, ਜੀਹਨੇ ਟੂਣੇ 'ਚ ਵਿਘਨ ਪਾਇਆ, ਚਾਰ ਜਮਾਤਾਂ ਪੜ੍ਹ ਕੀ ਲਈਆਂ, ਉਈ ਵੱਡਿਆਂ ਦੇ ਸਿਰ ਖੇਹ ਪਾਉਣ ਲੱਗ ਪਏ ਆ।

**ਸਰੋਜ :** ਮਾਫ਼ ਕਰਨਾ ਸਰਪੰਚ ਸਾਹਿਬ, ਮੈਨੂੰ ਉਹ ਮੁੰਡਾ ਕੁਝ ਹੱਦ ਤੱਕ ਠੀਕ ਸੋਚ ਦਾ ਮਾਲਕ ਲੱਗਦਾ।

**ਨਿਹਾਲ :** ਉਹ ਕਿਵੇਂ ? ਤੁਸੀ ਦੱਸੋ ਤਾਂ ਸਹੀ, ਹੋ ਸਕਦਾ ਅਸੀ ਗਲਤ ਹੋਈਏ।

**ਸਰੋਜ :** ਨਰੰਜਣ ਦੀ ਝੋਟੀ ਦੀ ਮੌਤ ਦਾ ਕਾਰਨ ਕੁਝ ਹੋਰ ਐ ਇਸਦਾ ਟੂਣੇ 'ਚ ਵਿਘਨ ਪੈਣ ਨਾਲ ਕੋਈ ਸਬੰਧ ਨਹੀਂ, ਦੂਜੀ ਗੱਲ ਅਗਰ ਉਸਨੂੰ ਇਸ ਕੰਮ 'ਚ ਵਿਸ਼ਵਾਸ ਨਹੀਂ ਤਾਂ ਉਸਦਾ ਨੁਕਸਾਨ ਹੋਣਾ ਚਾਹੀਦਾ ਸੀ ਨਾ ਕਿ ਨਰੰਜਣ ਦਾ। ਇਸ ਤੋਂ ਅਗਲੀ ਗੱਲ ਮੇਰੇ ਖਿਆਲ ਨਾਲ ਤੁਸੀ ਉਸਦੀਆਂ ਭਾਵਨਾਵਾਂ ਨੂੰ ਦਬਾ ਰਹੇ ਹੋ, ਅਸੀ ਜਬਰਦਸਤੀ ਕਿਸੇ ਉਪਰ ਆਪਣੀ ਗੱਲ ਠੋਸ ਨਹੀਂ ਸਕਦੇ, ਕਿਉਂਕਿ ਹਰ ਬੰਦੇ ਨੂੰ ਕਿਸੇ ਮਸਲੇ ਤੇ ਵੱਖਰੀ ਰਾਇ ਰੱਖਣ ਅਤੇ ਪ੍ਰਚਾਰ ਕਰਨ ਦਾ ਕਾਨੂੰਨੀ ਹੱਕ ਐ। ਇਸ ਤੋਂ ਅਗਲੀ ਗੱਲ ਜਿਸ ਬੀਮਾਰੀ ਦਾ ਤੁਸੀ ਪਿੰਡ ਵਾਲੇ ਟੂਣਾ ਕਰਵਾ ਰਹੇ ਹੋ, ਉਹ ਤਾਂ ਬੀਮਾਰੀ ਹੀ ਛੂਤ ਆਲੀ ਹੈ ਤੇ ਇਸ ਟੂਣੇ ਮੁਤਾਬਕ ਇੱਕ ਖਾਸ ਥਾਂ ਤੋਂ ਪਿੰਡ ਦੇ ਸਾਰੇ ਪਸ਼ੂਆਂ ਨੂੰ ਲੰਘਾਇਆ ਜਾਂਦਾ, ਇਸ ਤਰ੍ਹਾਂ ਕਰਨ ਨਾਲ ਤਾਂ ਤੰਦਰੁਸਤ ਪਸ਼ੂਆਂ ਨੂੰ ਵੀ ਮੂੰਹ ਖੁਰ ਦੀ ਬੀਮਾਰੀ ਲੱਗ ਸਕਦੀ ਐ।

**ਨਿਹਾਲ :** ਨਹੀਂ ਲਗਦੀ ਭੈਣ ਜੀ, ਏਸੇ ਗੱਲ ਤੋਂ ਤਾਂ ਟੂਣਾ ਕਰਵਾ ਰਹੇ ਆਂ ਬਈ ਪਸ਼ੂਆਂ ਨੂੰ ਕੋਈ ਬਿਮਾਰੀ ਨਾ ਲੱਗੇ।

**ਮਮਤਾ :** ਇਹ ਤਾਂ ਗਲਤ ਤਰੀਕਾ ਐ ਵੀਰ ਜੀ, ਤੁਸੀਂ ਪਸ਼ੂਆਂ ਦਾ ਪਰੋਪਰ ਇਲਾਜ ਕਿਉਂ ਨਹੀਂ ਕਰਾਉਂਦੇ ?

**ਨਿਹਾਲ :** ਭੈਣ ਜੀ ਗੁੱਸਾ ਨਾ ਕਰਿਓ, ਥੋਨੂੰ ਚੜ੍ਹੇ ਮਹੀਨੇ ਪੰਜ ਹਜ਼ਾਰ ਬੈਠੇ ਬਠਾਇਆਂ ਮਿਲ ਜਾਂਦਾ, ਤੇ ਸਾਡਾ ਅੱਧਾ ਪਿੰਡ ਡੰਗਰ ਡਾਕਟਰ ਤੋਂ ਟੀਕੇ ਲਵਾ ਲਵਾ ਕੇ ਕਰਜਾਈ ਹੋਇਆ ਪਿਆ, ਅਸੀਂ ਫਿਰ ਕੋਈ ਤਾਂ ਉਪਾਅ ਕਰਨਾ ਈ ਸੀ। ਨਾਲੇ ਇਹ ਤਾਂ ਮੁੱਢੋਂ-ਸੁੱਢੋਂ ਈ ਰੀਤ ਤੁਰੀ ਆਉਂਦੀ ਐ। ਸਾਡੇ ਵੱਡ-ਵਡੇਰੇ ਐਂ ਈ ਕਰਦੇ ਰਹੇ ਆ, ਉਦੋਂ ਕਿਹੜਾ ਡਾਕਟਰ ਹੁੰਦੇ ਸੀ।

**ਮਮਤਾ :** ਸਰਪੰਚ ਸਾਹਬ, ਜਿਹੜੀਆਂ ਗਲਤੀਆਂ ਸਾਡੇ ਵੱਡੇ ਵਡੇਰੇ ਕਰਦੇ ਰਹੇ ਕੀ ਉਹ ਕਰਨੀਆਂ ਜਰੂਰੀ ਨੇ ? ਤੁਸੀ ਖੁਦ ਪੜ੍ਹੇ ਲਿਖੇ ਲੋਕਾਂ 'ਚ ਵਿਚਰਦੇ ਓ, ਕੀ ਟੂਣੇ ਟਾਮਣ ਕਰਨ ਨਾਲ ਕੋਈ ਬਿਮਾਰੀ ਠੀਕ ਹੋਈ ਐ ? ਇਹ ਸੋਚ ਤਾਂ ਸਾਨੂੰ ਹੁਣ ਤਿਆਗਣੀ ਪਵੇਗੀ। ਇਸ ਹਿਸਾਬ ਨਾਲ ਤਾਂ ਉਹ ਮੁੰਡਾ ਠੀਕ ਲਗਦਾ ਹੈ।

**ਨਿਹਾਲ :** ਪਰ ਉਹਦੀ ਤਾਂ ਬੋਲੀ ਬੜੀ ਕੱਬੀ ਐ, ਅਖੇ ਆਪਣੇ ਵੱਡੇ ਵਡੇਰੇ ਤਾਂ ਪਹਿਲਾਂ ਜੰਗਲਾਂ 'ਚ ਨੰਗੇ ਰਹਿੰਦੇ ਹੁੰਦੇ ਸੀ, ਜੇ ਵੱਡ ਵਡੇਰਿਆਂ ਆਲੇ ਕੰਮ ਕਰਨੇ ਆਂ ਤਾਂ ਗਾਹਾਂ ਤੋਂ ਪੰਚਾਇਤ ਕੱਪੜੇ ਪਾਉਣੇ ਛੱਡ ਦੇਵੇ, ਹੈ ਪੁੱਠੇ ਡਮਾਕ ਦੀ ਨਿਸ਼ਾਨੀ, ਨਾ ਕੋਈ ਗੱਲ ਕਰਨ ਲੱਗਿਆਂ ਸ਼ਰਮ, ਨਾ ਲਿਹਾਜ਼।

**ਸਰੋਜ :** ਮਾਫ਼ ਕਰਨਾ ਵੀਰ ਜੀ, ਉਹ ਮੁੰਡਾ ਕਹਿੰਦਾ ਹੋਊ ਪਰ ਜੇ ਤੁਹਾਡੇ ਮਗਰ ਵੀ ਲੱਗੀਏ ਤਾਂ ਅੱਗੇ ਤੋਂ ਆਪਾਂ ਨੂੰ ਨਰਮੇ, ਝੋਨੇ ਤੇ ਸਪਰੇਅ ਕਰਨ ਦੀ ਬਜਾਏ ਕੋਈ ਟੂਣਾ ਕਰਵਾ ਲੈਣਾ ਚਾਹੀਦਾ, ਇਸ ਨਾਲ ਕਿੰਨੀ ਲੇਬਰ ਤੇ ਸਮਾਂ ਵੀ ਬਚੇਗਾ ਪਰ ਇਹ ਗੱਲ ਚੰਗੀ ਤਰ੍ਹਾਂ ਤੁਹਾਡੇ ਦਿਮਾਗ 'ਚ ਬੈਠੀ ਹੋਈ ਐ ਬਈ ਸਪਰੇਅ ਬਿਨਾਂ ਤਾਂ ਨਰਮੇ ਆਲੀ ਸੁੰਡੀ ਮਰਨੀ ਨੀ ਇਸੇ ਲਈ ਤੁਸੀ ਲੋਕ ਸਪਰੇਅ ਤੇ ਯਕੀਨ ਰੱਖਦੇ ਹੋ ਬਿਲਕੁਲ ਉਸੇ ਤਰ੍ਹਾਂ ਉਹ ਮੁੰਡਾ ਵੀ ਪਸ਼ੂਆਂ ਦੀ ਬਿਮਾਰੀ ਲਈ ਟੂਣੇ 'ਚ ਯਕੀਨ ਨਹੀ ਰੱਖਦਾ। ਇਸ ਵਾਸਤੇ ਉਸਨੇ ਟੂਣੇ ਦਾ ਵਿਰੋਧ ਕਰਕੇ ਸਾਡੇ ਹਿਸਾਬ ਨਾਲ ਪੜ੍ਹੇ ਲਿਖੇ ਤੇ ਸਮਝਦਾਰ ਬੰਦੇ ਦਾ ਸਬੂਤ ਦਿੱਤਾ।

**ਨਿਹਾਲ :** ਤੁਸੀਂ ਵੀ ਭੈਣ ਜੀ ਉਸੇ ਦਾ ਪੱਖ ਪੂਰਖ ਲੱਗ ਪੇ, ਜਦੋਂ ਸਾਰਾ ਪਿੰਡ ਇੱਕ ਪਾਸੇ ਆ, ਤਾਂ ਇਹ ਕੱਲਾ ਅਕਲਮੰਦ ਕਿੱਧਰੋਂ ਜੰਮ ਪਿਆ ? ਪੰਚਾਇਤ ਦੇ ਵੀ ਕੋਈ ਕੈਦੇ ਕਨੂੰਨ ਐ, ਉਹਨੂੰ ਲਿਖਤੀ ਰੂਪ 'ਚ ਮਾਫ਼ੀ ਮੰਗਣੀ ਪਊਗੀ।

**ਸਰੋਜ :** ਜੇਕਰ ਸਾਰਾ ਪਿੰਡ ਇੱਕ ਪਾਸੇ ਐ ਤਾਂ ਇਸਦਾ ਮਤਲਬ ਇਹ ਤਾਂ ਨੀ ਹੋ ਸਕਦਾ ਬਈ ਤੁਹਾਡੀ ਗੱਲ ਸਹੀ ਹੈ। ਸੱਚੀ ਗੱਲ ਲਈ ਕੱਠ ਦੀ ਜਰੂਰਤ ਨਹੀਂ ਲੋਕ ਆਪ ਈ ਨਾਲ ਜੁੜ ਜਾਂਦੇ ਆ।

**ਨਿਹਾਲ :** ਹਾਂ ਵਾਕਿਆ ਈ ਠੀਕ ਐ, ਵੇਖ ਨਾ ਹੁਣ ਤੁਸੀਂ ਦੋ ਜਣੀਆਂ ਉਹਦੇ ਹੱਕ 'ਚ ਬੋਲੀ ਜਾਨੀਆਂ ਤੇ ਥੋਡੇ ਵਰਗੇ ਹੋਰ ਪੜ੍ਹੇ ਲਿਖੇ ਵੀ ਤੁਹਾਡੇ ਆਗੂੰ ਹੀ ਬੋਲਣਗੇ, ਫਿਰ ਤਾਂ ਤੁਸੀ ਸੱਚੀਂ ਘੋਗੜਾਂ ਦੀ ਪੰਚਾਇਤ ਸਾਬਤ ਕਰਕੇ ਹਟੋਂਗੇ ਪਰ ਭੈਣ ਜੀ ਇੱਕ ਗੱਲ ਯਾਦ ਰੱਖ ਲੋ ਜਿਹੜਾ ਬੰਦਾ ਪੰਚਾਇਤ ਤੋਂ ਬਾਹਰਾ ਹੋ ਕੇ ਚਲਦਾ ਆਖਿਰ ਨੂੰ ਉਹਨੇ ਪਿੰਡ 'ਚ ਰਹਿਣਾ, ਦੁਖਦੇ ਸੁਖਦੇ ਪਿੰਡ ਆਲਿਆਂ ਨੇ ਈ ਕੰਮ ਆਉਣਾ।

**ਮਮਤਾ :** ਅਸੀਂ ਇੱਕ ਦੂਜੇ ਦੇ ਕੰਮ ਆ ਕੇ ਕਿਸੇ ਤੇ ਅਹਿਸਾਨ ਨਹੀਂ ਕਰਦੇ। ਸਾਡੀਆਂ ਲੋੜਾਂ ਜਾਂ ਸਮਾਜਿਕ ਢਾਂਚਾ ਸਾਨੂੰ ਇੱਕ ਦੂਜੇ ਨਾਲ ਮਿਲਵਰਤਣ ਲਈ ਮਜਬੂਰ ਕਰਦਾ।

**ਤੇਜੋ :** ਚੱਲੋ ਛੱਡੋ ਹੁਣ ਜਦਾਈ ਨੂੰ......... ਆਹ ਚਾਹ ਫੜੋ, ਮੈਨੂੰ ਤਾਂ ਥੋਡੀ ਗਿਟ-ਮਿਟ ਦੀ ਅੱਧੀ ਸਮਝ ਲਗਦੀ ਐ ਤੇ ਅੱਧੀ ਨਹੀ। ਊਂ ਮਾਸਟਰਨੀਆਂ ਗੱਲਾਂ ਸੋਹਣੀਆਂ ਕਰਦੀਆਂ। (ਸਾਰੇ ਚਾਹ ਪੀਣ ਲਗਦੇ ਹਨ।)

ααα

## ਵਿਆਹ ਸਬੰਧੀ ਇਸ਼ਤਿਹਾਰ

ਉਮਰ- 31 ਸਾਲ, ਕੱਦ 5'-3" ਤਨਖਾਹ : 4500 ਰੁਪਏ
ਯੋਗਤਾ : ਲਾਈਨ ਮੈਨ ਬਿਜਲੀ ਬੋਰਡ
ਪ੍ਰਾਈਵੇਟ ਕਾਰੋਬਾਰ - ਦੁਕਾਨ ਪ੍ਰੀਵਾਰਕ ਪਿਛੋਕੜ 'ਸੈਣੀ'

ਤਰਕਸ਼ੀਲ ਮੈਂਬਰ ਲਈ (ਬਿਨਾਂ ਦਾਜ ਅਤੇ ਬਿਨਾਂ ਧਾਰਮਿਕ ਅਡੰਬਰ) ਦੇ ਪੜ੍ਹੀ ਲਿਖੀ ਯੋਗ ਲੜਕੀ ਦੀ ਜਰੂਰਤ ਹੈ। ਜਾਤ-ਪਾਤ ਦਾ ਕੋਈ ਬੰਧਨ ਨਹੀਂ।

ਸੰਪਰਕ ਲਈ ਪਤਾ :
**ਨਰਿੰਦਰ ਸਿੰਘ c/o ਨਰਿੰਦਰਾ ਇਲੈਕਟ੍ਰੋਨਿਕ ਵਰਕਸ**
**ਅੱਡਾ ਸਰਾਂ, ਡਾਕ: ਕੰਧਾਲਾ ਜੱਟਾਂ, ਜਿਲ੍ਹਾ- ਹੁਸ਼ਿਆਰਪੁਰ**

---

ਉਮਰ - 27 ਸਾਲ ਵਿੱਦਿਅਕ ਯੋਗਤਾ - ਮੈਟ੍ਰਿਕ
ਅਹੁਦਾ - ਕਲਰਕ ਜਮੀਨ - 2 ਕਿੱਲੇ

ਤਰਜੀਹੀ ਤੌਰ ਤੇ ਪੜ੍ਹੇ ਲਿਖੇ ਪ੍ਰੀਵਾਰ ਦੀ ਸਰਕਾਰੀ ਨੌਕਰੀ ਕਰਦੀ ਲੜਕੀ ਦੀ ਜਰੂਰਤ ਹੈ। ਧਰਮ, ਜਾਤਪਾਤ ਦਾ ਕੋਈ ਬੰਧਨ ਨਹੀਂ।

ਪਤਾ : - **ਰੀਤਇੰਦਰ ਸਿੰਘ,**
**ਸਰਕਾਰੀ ਇਨ-ਸਰਵਿਸ ਟ੍ਰੇਨਿੰਗ ਸੈਂਟਰ,**
**ਨੇੜੇ ਅਮਰ ਆਸ਼ਰਮ, ਫਰੀਦਕੋਟ।**

## ਟੂਣਾ

ਲਰੇਲ ਖੰਮਣੀ ਸੰਧੂਰ ਤੇਲ ਕੌਡੀਆਂ ਜੋ,
ਹੱਟੀ ਲਾਲੇ ਦੀ ਥੈਠਾ ਬੇ-ਡਰ ਲੋਕੋ।
ਇਹੋ ਚੀਜਾਂ ਚੇਲੇ ਬਾਬੇ ਦੇ ਕਹੇ ਸੁਣੇ,
ਦਿੱਤੀਆਂ ਕਿਸੇ ਚੁਰਸਤੇ ਧਰ ਲੋਕੋ।
ਵਿੱਚ ਚੁਰਸਤੇ ਇਹ ਬਣਿਆ ਟੂਣਾ,
ਲੰਘੋ ਪਾਸੇ ਦੀ ਸਾਰੇ ਹੀ ਡਰ ਲੋਕੋ।
ਸੋਚੋ ! ਲਾਲੇ ਨੂੰ ਜਦੋਂ ਨਾ ਕਰਿਆ ਕੁਝ,
ਕੀ ਦਿਊਗਾ ਥੋਡਾ ਫਿਰ ਕਰ ਲੋਕੋ ?

***- ਸੇਵਕ ਸਿੰਘ ਸ਼ਮੀਰੀਆ***

## ਲਾਈਫ਼ ਮੈਂਬਰਸ਼ਿਪ

409. ਸ੍ਰੀ ਸੁਰਿੰਦਰ ਟੂਰਾ, M/s ਟੂਰਾ ਮੈਲੋਡੀ ਹਾਊਸ, ਪਲਾਹੀ ਗੇਟ, ਫਗਵਾੜਾ।
410. ਡਾ. ਤਰਸੇਮ ਲਾਲ M.D., ਯੂਨੀਵਰਸਲ ਮੈਡੀਕਲ ਕਾਲਜ, ਨਜ਼ਦੀਕ B.D.O. ਦਫ਼ਤਰ, ਗੜ੍ਹਸ਼ੰਕਰ, ਹੁਸ਼ਿਆਰਪੁਰ
411. ਇੰਜ. ਗੁਰਦੀਪ ਸਿੰਘ ਗਿੱਲ, ਕੀਰਤ ਨਗਰ, ਓਲਡ ਕੈਂਟ ਰੋਡ, ਫਰੀਦਕੋਟ।
412. ਜੀਤਇੰਦਰ ਸਿੰਘ, ਸਰਕਾਰੀ ਇਨਸਰਵਿਸ ਟ੍ਰੇਨਿੰਗ ਸੈਂਟਰ, ਨੇੜੇ ਅਮਰ ਆਸ਼ਰਮ, ਫਰੀਦਕੋਟ।
413. ਸੁਖਦੇਵ ਸਿੰਘ c/o ਕੈਪੀਟਲ ਬੁੱਕ ਡਿਪੂ, ਰੋਪੜ।
414. ਸੁਖਵਿੰਦਰ ਸਿੰਘ s/o ਸ. ਚੰਨਣ ਸਿੰਘ, ਪਿੰਡ ਤੇ ਡਾਕ: ਫਤਿਹ ਨੰਗਲ, Via-ਧਾਰੀਵਾਲ, ਜਿਲ੍ਹਾ-ਗੁਰਦਾਸਪੁਰ।
415. ਸ੍ਰੀ ਗਗਨਦੀਪ s/o ਸ੍ਰੀ ਦੇਸ ਰਾਜ P.N.B., ਪਿੰਡ ਤੇ ਡਾਕ: ਲੱਲੀਆਂ ਕਲਾਂ, Via-ਚਿੱਟੀ, ਜਿਲ੍ਹਾ-ਜਲੰਧਰ।
416. ਸ੍ਰੀ ਹਰਪਾਲ ਸਿੰਘ c/o ਸ੍ਰੀ ਤੀਰਥ ਸਿੰਘ, H. No. 479/1 ਸ਼ੇਰਾਂ ਵਾਲਾ ਗੇਟ, ਖੂਹ ਵਾਲੀ ਗਲੀ, ਪਟਿਆਲਾ।

ਕੇਸ ਰਿਪੋਰਟ

# ਪੀਰਾਂ ਦੀ ਸ਼ਕਤੀ ਦੇ ਕਾਰੇ

ਹਰਦੀਪ ਖੁੱਡਾ

ਪੰਜਾਬ ਦੇ ਵੱਧ ਪੜ੍ਹੇ ਲਿਖੇ ਜਿਲ੍ਹੇ ਹੁਸ਼ਿਆਰਪੁਰ ਵਿੱਚ ਸ਼ਿਵਾਲਿਕ ਦੀਆਂ ਪਹਾੜੀਆਂ ਦੇ ਪੈਰਾਂ ਵਿੱਚ ਵਸੇ ਪਿੰਡ ਜਨੌੜੀ ਥਾਣਾ ਹਰਿਆਣਾ ਵਿੱਚ ਵਾਪਰੀ ਇੱਕ ਸ਼ਰਮਨਾਕ ਘਟਨਾ ਪਿਛਲੇ ਦਿਨੀਂ ਅਖਬਾਰਾਂ ਵਿੱਚ ਚਰਚਾ ਦਾ ਵਿਸ਼ਾ ਬਣੀ। ਪੀਰਾਂ ਦੀ ਸ਼ਕਤੀ ਪ੍ਰਾਪਤ ਕਰਨ ਦੇ ਆਡੰਬਰ ਹੇਠ ਇਸ ਪਿੰਡ ਦੇ ਦੋ ਨੌਜਵਾਨਾ ਵੱਲੋਂ ਆਪਣੇ ਰਿਸ਼ਤੇਦਾਰਾਂ ਦੇ ਇਲਾਜ ਕਰਨ ਦੇ ਨਾਂ ਹੇਠ ਦੋ ਨੌਜਵਾਨ ਕੁੜੀਆਂ ਨੂੰ ਨੰਗਿਆਂ ਕਰਕੇ ਸਾੜ ਦਿੱਤਾ ਗਿਆ ਅਤੇ ਇੱਕ ਨੌਜਵਾਨ ਨੂੰ ਕੁੱਟ ਕੇ ਮਾਰ ਦਿੱਤਾ। ਇੱਕ ਕੁੱਟ ਮਾਰ ਕਰਕੇ ਜਲੀ ਹੋਈ ਲੜਕੀ ਕਿਰਨਾ ਦੇਵੀ ਮੌਤ ਦੇ ਮੂੰਹੋਂ ਤਾਂ ਬਚ ਗਈ ਪਰੰਤੂ ਨੀਮ ਬੇਹੋਸ਼ੀ ਦੀ ਹਾਲਤ ਵਿੱਚ ਲੰਮਾ ਸਮਾਂ ਉਹ ਜੇਰੇ ਇਲਾਜ ਰਹੀ ਅਤੇ ਦੂਜੀ ਲੜਕੀ ਨਿਸ਼ਾ ਕੁਮਾਰੀ ਸਦਾ ਦੀ ਨੀਂਦ ਸੌਂ ਗਈ।

ਪਿੰਡ ਜਨੌੜੀ ਤੋਂ ਕਾਫ਼ੀ ਦੂਰ, ਕਸਬਾ ਹਰਿਆਣਾ ਵਾਲੀ ਲਿੰਕ ਰੋਡ 'ਤੇ ਖੇਤਾਂ ਵਿੱਚ ਵਸੀ ਚਮਾਰਾ ਛਪੜੀ ਨਾਂ ਦੀ ਇੱਕ ਢਾਣੀ ਹੈ। ਅੱਡਾ ਸਰਾਂ ਇਕਾਈ ਦੀ ਪੜਤਾਲੀਆ ਟੀਮ ਦੇ ਮੈਂਬਰ ਨਰਿੰਦਰ ਸਿੰਘ ਸਕੱਤਰ, ਸਖਜੀਵਨ ਕੁਮਾਰ ਪ੍ਰਧਾਨ, ਹਰਦੀਪ, ਦਿਲਰਾਜ ਕੁਮਾਰ, ਰਾਮ ਲੁਭਾਇਆ 'ਬਿੱਟੂ', ਸੁਖਜੀਤ ਅੱਭੋਵਾਲ ਅਤੇ ਪ੍ਰੀਤ ਸਟੂਡੀਓ ਆਦਿ ਨੇ ਸਬੰਧਤ ਡਾਕਟਰ, ਪੁਲਸ ਅਧਿਕਾਰੀ, ਪੰਚਾਂ, ਸਬੰਧਤ ਪਰਿਵਾਰਾਂ ਅਤੇ ਦੋਸ਼ੀ ਬਾਬਿਆਂ ਸਮੇਤ ਘਟਨਾ ਨਾਲ ਜੁੜੇ ਵਿਅਕਤੀਆਂ ਨਾਲ ਗੱਲਬਾਤ ਕੀਤੀ।

ਚਮਾਰਾ ਛਪੜੀ ਵਿੱਚ ਵਸੇ ਵੱਖ ਵੱਖ ਬਰਾਦਰੀਆਂ ਦੇ ਪਰਿਵਾਰਾਂ ਦਾ, ਪਿੰਡ ਤੋਂ ਦੂਰ ਹੋਣ ਕਰਕੇ ਆਪਸ ਵਿੱਚ ਆਉਣਾ ਜਾਣਾ ਹੈ। ਅਖੌਤੀ ਪੀਰ ਦੇ ਕਾਤਲ ਚੇਲੇ ਰਾਜਪੂਤ ਬਿਰਾਦਰੀ ਨਾਲ ਸਬੰਧਤ ਹਨ। ਇਨ੍ਹਾਂ ਨੇ ਪਰਿਵਾਰਾਂ ਸਮੇਤ ਨੇੜਲੇ ਪਿੰਡ ਲਾਲਪੁਰਾ ਵਿਖੇ ਇੱਕ ਪੀਰ ਦੀ ਮਜ਼ਾਰ ਤੇ ਜਾਣਾ ਸ਼ੁਰੂ ਕੀਤਾ। ਇਹ ਆਪਣੇ ਨਾਲ ਗਈਆਂ ਕੁੜੀਆਂ ਨੂੰ ਕੁੱਟਣ ਤੇ ਕੱਪੜੇ ਪਾੜਨ ਸਮੇਂ 'ਯਾ ਅਲੀ' ਦਾ ਉੱਚੀ ਉੱਚੀ ਨਾਅਰਾ ਬੁਲੰਦ ਕਰਦੇ। ਇਨ੍ਹਾਂ ਦੋਹਾਂ ਕਾਤਲਾਂ ਨੇ ਪੀਰ ਦੀ ਮਜਾਰ ਦੀ ਕਮਾਈ ਤੇ ਪਲਣਾ ਸ਼ੁਰੂ ਕਰ ਦਿੱਤਾ ਅਤੇ ਉਥੇ ਰਹਿਣ ਵਾਲੇ ਬਾਬੇ ਦੀ ਦੋ ਤਿੰਨ ਵਾਰ ਛਿਤਰੋਲ ਕੀਤੀ। ਪਿੰਡ ਦੇ ਇੱਕ ਸੱਜਣ ਅਨੁਸਾਰ ਪਿੰਡ ਵਾਲੇ ਇਨ੍ਹਾਂ ਨਵੇਂ ਬਾਬਿਆਂ ਦੇ ਕੰਜਰਪੁਣੇ ਤੋਂ ਦੁਖੀ ਸਨ।

ਘਟਨਾ ਵਾਪਰਨ ਤੋਂ ਦੋ ਕੁ ਮਹੀਨੇ ਪਹਿਲਾਂ ਦੋਸ਼ੀਆਂ ਕ੍ਰਿਸ਼ਨਾ ਕੁੱਕੂ ਅਤੇ ਅਸ਼ੋਕ ਨੇ ਕ੍ਰਿਸ਼ਨਾ ਕੁੱਕੂ ਦੀ ਹਵੇਲੀ ਦੀ ਇੱਕ ਉਜਾੜ ਨੁੱਕਰ ਦੇ ਚੱਦਰਾਂ ਦੀ ਛੱਤ ਵਾਲੇ ਇੱਕ ਕਮਰੇ ਵਿੱਚ ਦੋ ਪੀਰਾਂ, ਦੋ ਮਾਤਾਵਾਂ ਅਤੇ ਬਾਲਕਨਾਥ ਦੀ ਫੋਟੋ ਮੂਹਰੇ ਚਿਰਾਗ ਬਾਲ ਕੇ ਇਹਨੂੰ ਪੀਰਾਂ ਦੀ ਜਗ੍ਹਾ ਵਜੋਂ ਸਥਾਪਤ ਕਰ ਲਿਆ ਜਿਸ ਵਿੱਚ ਡੈਕ ਅਤੇ ਸਟੀਰੀਓ ਵੀ ਸੀ ਅਤੇ ਪ੍ਰਚਾਰ ਕਰ ਦਿੱਤਾ ਕਿ ਲਾਲਪੁਰ ਵਾਲੇ ਪੀਰ ਹੁਣ ਇੱਥੇ ਆ ਗਏ ਹਨ। ਆਪਣੇ ਧੰਦੇ ਨੂੰ ਵਧਾਉਣ ਲਈ ਸਭ ਤੋਂ ਪਹਿਲਾਂ ਇਸ ਖੇਡ ਵਿੱਚ ਕ੍ਰਿਸ਼ਨ ਕੁੱਕੂ ਦੀ ਕੁਆਰੀ ਸਕੀ ਭਾਣਜੀ ਨਿਸ਼ਾ ਕੁਮਾਰੀ ਨੂੰ ਸ਼ਾਮਲ ਕੀਤਾ ਗਿਆ। ਉਹ ਆਪਣੇ ਆਪ ਨੂੰ ਜਵਾਲਾ ਮਾਤਾ ਦੱਸਣ ਲੱਗੀ। ਇਸ ਤੋਂ ਬਾਅਦ ਦੋ ਨੌਜਵਾਨ ਲੜਕੀਆਂ ਨੂੰ ਮਾਤਾ ਚਿੰਤਪੂਰਨੀ ਅਤੇ ਮਾਤਾ ਵੈਸ਼ਨੋ ਦੇਵੀ ਗਰਦਾਨਿਆ ਗਿਆ। ਇਉਂ ਇਹ ਉਜਾੜ ਥਾਂ ਪੀਰਾਂ ਅਤੇ ਦੇਵੀਆਂ ਦੀ ਰਿਹਾਇਸ਼ ਬਣ ਗਈ।

ਇੱਕ ਹੋਰ ਬਿਰਾਦਰੀ ਨਾਲ ਸਬੰਧਤ ਇਸੇ ਢਾਣੀ ਦੀ ਭਾਖੜਾ ਨੰਗਲ ਵਿਖੇ ਵਿਆਹੀ ਕਿਰਨਾ ਦੇਵੀ, ਜੋ ਦੇਵੀ ਬਣੀਆਂ ਕੁੜੀਆਂ ਦੀ ਸਹੇਲੀ ਸੀ, ਦਾ ਪੀਰ ਬਾਬਿਆਂ ਦੇ ਘਰ ਆਉਣ ਜਾਣ ਸੀ। ਵਿਆਹ ਤੋਂ ਬਾਅਦ ਉਹ ਪੰਜ ਛੇ ਵਾਰ ਪੇਕੇ ਘਰ ਮਿਲਣ ਆਈ ਜਿਸ ਦੌਰਾਨ ਉਹ ਨਵੇਂ ਬਣੇ ਡੇਰੇ ਤੇ ਲਗਦੀ ਚੌਕੀ ਤੇ ਰਾਤ ਗਏ ਤੱਕ ਜਾਂਦੀ ਰਹੀ। ਇਸ ਉਪਰੰਤ ਜਦ ਉਹ ਸਹੁਰੇ ਗਈ ਤਾਂ ਉਸ ਨੂੰ ਦਬਾਅ ਪਿਆ ਅਤੇ ਡਰ ਲੱਗਾ। ਉਸ ਨੇ ਇਹ ਗੱਲ ਆਪਣੀ ਨਣਦ ਅਤੇ ਸੱਸ ਨੂੰ ਦੱਸੀ। ਉਨ੍ਹਾਂ ਵੱਲੋਂ ਕਿਸੇ ਸਿਆਣੇ ਨੂੰ ਦਿਖਾਉਣ ਦੀ ਸਲਾਹ ਨੂੰ ਇਨਕਾਰਦਿਆਂ ਕਿਰਨਾ ਦੇਵੀ ਨੇ ਆਪਣ ਪੇਕਿਆਂ ਨੂੰ ਚਿੱਠੀ ਲਿਖੀ।

ਇਸ ਪੱਤਰ ਦੀ ਕਨਸੋਅ ਕਾਤਿਲ ਬਾਬਿਆਂ ਨੂੰ ਲੱਗ ਗਈ ਜਿਨ੍ਹਾਂ ਦੇ ਜੋਰ ਪਾਉਣ ਤੇ ਕਾਤਲ ਅਸ਼ੋਕ ਕੁਮਾਰ ਦਾ ਛੋਟਾ ਭਰਾ ਕਿਰਨਾ ਦੇ ਬਾਪ ਨੂੰ ਨਾਲ ਲੈ ਕੇ 25 ਜੂਨ ਬੁੱਧਵਾਰ ਦੀ ਰਾਤ ਕਿਰਨਾ ਨੂੰ ਭਾਖੜਾ ਨੰਗਲ ਵਾਲੇ ਸਹੁਰੇ ਘਰ ਤੋਂ ਲੈ ਕੇ ਸਿੱਧਾ ਡੇਰੇ ਪਹੁੰਚ ਗਿਆ। ਕਿਰਨਾ ਦਾ ਬਾਪ ਘਰੇ ਚਲਾ ਗਿਆ। ਰਾਤ ਨੂੰ ਬਦਰੂਹ ਨੂੰ ਕੱਢਣ ਲਈ ਕਿਰਨਾ ਦੇ ਕੱਪੜੇ ਉਤਾਰ ਕੇ ਸਾੜ ਦਿੱਤੇ ਗਏ ਅਤੇ ਬਾਬੇ ਵੀ ਨਿਰਵਸਤਰ ਹੋ ਕੇ ਬੰਦ ਕਮਰੇ ਵਿੱਚ ਦੇਵੀ ਬਣੀਆਂ ਨੌਜਵਾਨ ਕੁੜੀਆਂ ਦੀ ਮਦਦ ਨਾਲ ਪ੍ਰੇਤ ਕੱਢਣ ਦੇ ਕਰਨ ਵਿੱਚ ਲੱਗੇ ਰਹੇ। ਲੋਹੜਾ ਇਸ ਗੱਲ ਦਾ ਕਿ ਬੰਦ ਕਮਰੇ ਦੇ ਬਾਹਰ ਬੈਠੇ ਉਸ ਦੇ ਪਰਿਵਾਰ ਦੇ ਮੈਂਬਰ ਇਹ



ਸਾਰਾ ਤਾਂਡਵ ਦੇਖ ਕੇ ਵੀ ਖਾਮੋਸ਼ ਕਿਉਂ ਰਹੇ ? ਕਿਰਨਾ ਦੀ ਮਾਤਾ ਦੇ ਦੱਸਣ ਅਨੁਸਾਰ 26 ਜੂਨ ਦੀ ਸਵੇਰ ਉਸ ਨੇ ਦੇਖਿਆ ਕਿ ਉਸ ਦੀ ਲੜਕੀ ਬੁਰੀ ਤਰ੍ਹਾਂ ਕੁੱਟਮਾਰ ਕਾਰਨ ਅਤੇ ਥਾਂ ਥਾਂ ਤੋਂ ਸਾੜਨ ਕਾਰਨ ਬੇਹੋਸ਼ ਪਈ ਸੀ। ਮਾਤਾ ਵੱਲੋਂ ਹੋਰ ਕੱਪੜੇ ਘਰੋਂ ਲਿਆ ਕੇ ਕਿਰਨਾ ਦੇਵੀ ਨੂੰ ਪਹਿਨਾਏ ਗਏ। ਕਾਤਲਾਂ ਨੇ ਉਸ ਨੂੰ ਡੇਰੇ ਵਿੱਚ ਡੱਕੀ ਰੱਖਿਆ ਅਤੇ ਆਖਿਆ ਕਿ ਉਹ ਇਹਦੇ ਜਖਮ ਸ਼ਕਤੀ ਨਾਲ ਠੀਕ ਕਰ ਦੇਣਗੇ।

ਕਿਰਨਾ ਦੇਵੀ ਨੂੰ ਗੰਭੀਰ ਫੱਟੜ ਕਰਨ ਤੋਂ ਬਾਅਦ ਕ੍ਰਿਸ਼ਨ ਕੁੱਕੂ ਦੀ ਭਾਣਜੀ ਨਿਸ਼ਾ ਕੁਮਾਰੀ ਇਨ੍ਹਾਂ ਕਾਤਲਾਂ ਦੀ ਹਵਸ ਅਤੇ ਸਾਜਿਸ਼ ਦਾ ਸ਼ਿਕਾਰ ਬਣੀ। ਉਸ ਦੀ ਲਾਸ਼ ਅਲਫ਼ ਨੰਗੀ ਸੀ ਅਤੇ ਸਰੀਰ ਬਿਲਕੁਲ ਸੜ ਚੁੱਕਿਆ ਸੀ। ਨਿਸ਼ਾ ਕੁਮਾਰੀ ਦੀਆਂ ਚੀਕਾਂ ਪੁਕਾਰਾਂ ਦਾ ਉਸ ਦੇ ਆਦਮਖੋਰ ਮਾਮੇ ਕ੍ਰਿਸ਼ਨ ਕੁੱਕੂ ਤੇ ਕੀ ਅਸਰ ਹੋਣਾ ਸੀ। ਨਿਸ਼ਾ ਦਾ ਪਰਿਵਾਰ ਵੀ ਉਸ ਦੀਆਂ ਚੀਕਾਂ ਪੁਕਾਰਾਂ ਸੁਣ ਕੇ ਕਿਉਂ ਚੁੱਪ ਰਿਹਾ, ਇਹ ਸਮਝ ਤੋਂ ਬਾਹਰੀ ਗੱਲ ਹੈ।

ਇਨ੍ਹਾਂ ਬਾਬਿਆਂ ਦੇ ਰਾਹ ਵਿੱਚ ਜੋ ਵੀ ਰੋੜਾ ਬਣਦਾ ਉਸ ਦੀ ਗਿੱਦੜ ਕੁੱਟ ਕੀਤੀ ਜਾਂਦੀ ਅਤੇ ਉਹ ਇਨ੍ਹਾਂ ਖਿਲਾਫ਼ ਬੋਲਣ ਦਾ ਹੌਸਲਾ ਨਾ ਕਰਦਾ। ਇੱਥੋਂ ਤੱਕ ਕਿ ਕ੍ਰਿਸ਼ਨ ਕੁੱਕੂ ਦੀ ਪਤਨੀ ਜੋ ਕਿ ਇਨ੍ਹਾਂ ਨੂੰ ਇਸ ਕਾਰੇ ਤੋਂ ਵਰਜਦੀ ਸੀ, ਦੀ ਵੀ ਭੁਗਤ ਸੁਆਰੀ ਗਈ।

26 ਜੂਨ ਦੀ ਦੁਪਹਿਰ ਅਸ਼ੋਕ ਕੁਮਾਰ ਬਾਬੇ ਦਾ ਮਿਹਨਤੀ ਅਤੇ ਕਮਾਊ ਭਰਾ ਪਵਨ ਕੁਮਾਰ ਇਸ ਡੇਰੇ ਵਿਚਲੇ ਕੰਜਰਪੁਣੇ ਨੂੰ ਬੰਦ ਕਰਾਉਣ ਲਈ ਆਇਆ। ਜਿਸ ਨੂੰ ਵੇਖਦਿਆਂ ਹੀ ਅਸ਼ੋਕ ਕੁਮਾਰ ਤੈਸ਼ ਵਿੱਚ ਆ ਗਿਆ ਅਤੇ ਇਸ ਚੰਡਾਲ ਚੌਕੜੀ ਨੇ ਉਸ ਤੇ ਹੱਲਾ ਬੋਲ ਕੇ ਉਸ ਨੂੰ ਥਾਂ ਤੇ ਹੀ ਚਿੱਤ ਕਰ ਦਿੱਤਾ। ਪਰਿਵਾਰ ਦਾ ਆਪਸੀ ਮਸਲਾ ਸਮਝ ਕੇ ਬਾਬਿਆਂ ਤੇ ਦੇਵੀਆਂ ਨੂੰ ਕੁਝ ਨਹੀਂ ਕਿਹਾ ਗਿਆ।

ਇਸ ਕਾਰੇ ਤੋਂ ਬਾਅਦ ਕ੍ਰਿਸ਼ਨਾ ਉਰਫ ਕੁੱਕੂ ਦੋਨੋਂ ਲਾਸ਼ਾਂ ਤੇ ਨੰਗਾ ਹੋ ਕੇ ਬਹੁਤ ਦੇਰ ਤੱਕ ਨੱਚਦਾ ਰਿਹਾ ਅਤੇ ਦੋਵੇਂ ਦੇਵੀਆਂ (ਕ੍ਰਿਸ਼ਨਾ ਦੀਆਂ ਕੁੜੀਆਂ) ਡੌਰ ਭੌਰ ਹੋ ਕੇ ਤੱਕਣ ਲੱਗ ਪਈਆਂ। ਬਾਅਦ ਵਿੱਚ ਦੋਵੇਂ ਲਾਸ਼ਾਂ ਦਾ ਪਿੰਡ ਤੋਂ ਚੋਰੀ ਟਰੈਕਟਰ ਟਰਾਲੀ ਵਿੱਚ ਪਾ ਕੇ ਅੰਤਮ ਸਸਕਾਰ ਕਰ ਦਿੱਤਾ ਗਿਆ।

ਵਾਰਦਾਤ ਤੋਂ ਬਾਅਦ ਸਾਰੇ ਸਬੂਤ ਮਿਟਾ ਕੇ ਦੋਵੇਂ ਕਾਤਲ ਬਾਬਿਆਂ ਨੇ ਮਿੱਲ ਰੋਡ, ਭੋਗਪੁਰ, ਜਿਲਾ ਜਲੰਧਰ ਦੀ ਅਖੌਤੀ ਦੇਵੀ ਦੀ ਸ਼ਰਨ ਲਈ। ਕੀ ਇਸਦੀ ਸੂਹ ਪੰਚਾਇਤ ਅਤੇ ਪੁਲਸ ਨੂੰ ਨਹੀਂ ਸੀ। ਪੜਤਾਲ ਤੋਂ ਪਤਾ ਲਗਦਾ ਹੈ ਕਿ ਥਾਣੇ ਇਤਲਾਹ ਦਿੱਤੀ ਗਈ ਪਰੰਤੂ ਕੁਝ ਮੋਹਤਬਰਾਂ ਦੇ ਘਰ ਦਾ ਮਸਲਾ ਕਹਿਣ ਕਰਕੇ ਟਿਕਟਿਕਾ ਹੋ ਗਿਆ। ਜਦੋਂ ਇਹ ਮਸਲਾ ਪੱਤਰਕਾਰਾਂ ਅਤੇ ਅਖਬਾਰਾਂ ਦੀਆਂ ਸੁਰਖੀਆਂ ਦਾ ਵਿਸ਼ਾ ਬਣਿਆ ਤਾਂ ਪੁਲਸ 'ਫੌਰੀ' ਹਰਕਤ ਵਿੱਚ ਆਈ ਅਤੇ ਕਾਤਲਾਂ ਨੂੰ ਹਵਾਲਾਤ ਵਿੱਚ ਡੱਕ ਦਿੱਤਾ।

ਪਰੰਤੂ ਪੁਲਸ ਅਧਿਕਾਰੀ ਅਤੇ ਤਫ਼ਤੀਸ਼ੀ ਅਫ਼ਸਰ ਥਾਣਾ ਹਰਿਆਣਾ ਨੇ ਪੜਤਾਲੀਆ ਟੀਮ ਨੂੰ ਦੱਸਿਆ ਕਿ ਪੁਲਸ ਦੀ ਇਹ ਸਮਝ ਸੀ ਕਿ ਇਹਨਾਂ ਨੂੰ ਓਪਰੀ ਕਸਰ ਸੀ ਨਹੀਂ ਤਾਂ ਇਹ ਧੀਆਂ ਸਾਹਮਣੇ ਨੰਗੇ ਕਿਉਂ ਹੁੰਦੇ ? ਆਪਣੇ ਮੈਂਬਰਾਂ ਨੂੰ ਕਿਉਂ ਮਾਰਦੇ ? ਆਪਣੀਆਂ ਧੀਆਂ ਨੂੰ ਨੰਗੀਆਂ ਕਿਉਂ ਕਰਦੇ ? ਇਸ ਲਈ ਇਹਨਾਂ ਦੇ ਵਸ ਕੁਝ ਨਹੀਂ ਸੀ।

ਸਬੰਧਤ ਪਰਿਵਾਰਾਂ ਦੇ ਨੇੜਲੇ ਸੂਤਰਾਂ ਨੇ ਦੱਸਿਆ ਕਿ ਦੋਹਾਂ ਪਰਿਵਾਰਾਂ ਦਾ ਲੱਖ ਲੱਖ ਰੁਪਈਆ ਲੱਗ ਚੁੱਕਿਆ ਹੈ ਪਰੰਤੂ ਪੁਲਸ ਵਿਭਾਗ ਦੀ ਗੈਰ ਵਿਗਿਆਨਕ ਸਮਝ ਉਤੇ ਅਧਾਰਤ ਤਫ਼ਤੀਸ਼ ਸਚਾਈ ਨੂੰ ਕਿੰਨਾ ਕੁ ਸਾਹਮਣੇ ਲਿਆਵੇਗੀ ? ਇਹ ਸਹਿਜੇ ਹੀ ਦੇਖਿਆ ਜਾ ਸਕਦਾ ਹੈ। ਪੜਤਾਲੀਆ ਟੀਮ ਨੇ ਪੜਤਾਲ ਦੌਰਾਨ ਮਿਲੀ ਲਹੂ ਨਾਲ ਲਿਬੜੀ ਹੋਈ ਕਮੀਜ਼, ਪੁਲਸ ਥਾਣੇ ਦੇ ਪੁਲਸ ਅਧਿਕਾਰੀਆਂ ਦੇ ਸਪੁਰਦ ਕੀਤੀ। ਇਸ ਤੋਂ ਪਹਿਲਾਂ ਉਹਨਾਂ ਕੋਲ ਕੋਈ ਠੋਸ ਸਬੂਤ ਨਹੀਂ ਸੀ। ਇਸ ਤੋਂ ਬਿਨਾਂ ਇਸ ਰਾਸ ਲੀਲਾ ਦੌਰਾਨ ਔਰਤਾਂ ਦੇ ਅੰਡਰਵੀਅਰ, ਛੋਟੀਆਂ ਬੁਨੈਣਾਂ, ਖਿੱਚ ਕੇ ਪਾੜੀਆਂ ਹੋਈਆਂ ਸਲਵਾਰਾਂ, ਕਮੀਜ਼ਾਂ, ਟੁੱਟੀਆਂ ਵੰਗਾਂ, ਰਿਬਨ, ਪਰਾਂਦੇ, ਘਿਉ ਦੇ ਦੀਵੇ ਫੁੱਲੀਆਂ ਪਤਾਸੇ ਦੇ ਭਰੇ ਮਰਤਬਾਨਾਂ ਦੀਆਂ ਪੰਡਾਂ ਬੰਨ੍ਹ ਕੇ ਲਕੋਈਆਂ ਵਸਤਾਂ ਨੂੰ ਲੱਭ ਕੇ ਉਨ੍ਹਾਂ ਬਾਰੇ ਵੀ ਪੁਲਸ ਅਧਿਕਾਰੀਆਂ ਨੂੰ ਦੱਸਿਆ ਗਿਆ।

ਸਬੂਤਾਂ ਦੀ ਘਾਟ ਅਤੇ ਗਵਾਹਾਂ ਦੇ ਮੁਕਰਨ ਕਰਕੇ ਇਹ ਆਦਮਖੋਰ ਕਾਤਲ ਕੁੰਭਦਾਸ ਵਾਂਗ ਬਰੀ ਹੋ ਜਾਣਗੇ ਪਰ ਕੀ ਕਾਨੂੰਨ ਦੇ ਰਾਖੇ ਇਹ ਜਾਨਣ ਦਾ ਯਤਨ ਕਰਨਗੇ ਕਿ ਜੋ ਕਤਲ ਹੋਏ ਹਨ ਉਨ੍ਹਾਂ ਦਾ ਜਿੰਮੇਵਾਰ ਕੌਣ ? ਸਬੂਤਾਂ ਦੀ ਘਾਟ ਕਾਤਲਾਂ ਨੂੰ ਜਿੰਮੇਵਾਰੀ ਤੋਂ ਮੁਕਤ ਨਹੀਂ ਕਰ ਸਕਦੀ। ਸਾਡੇ ਲਈ ਸਵਾਲ ਫਨ ਚੁੱਕੀ ਖੜ੍ਹਾ ਹੈ ਕਿ ਅਸੀਂ ਇਸ ਤਰ੍ਹਾਂ ਦੀਆਂ ਮੂਰਖਤਾ ਭਰੀਆਂ ਵਾਰਦਾਤਾਂ ਨੂੰ ਕਦੋਂ ਤੱਕ ਬਰਦਾਸ਼ਤ ਕਰਦੇ ਰਹਾਂਗੇ।



# ਪੁਨਰ-ਜਨਮ ਦੀਆਂ ਇਹ ਕਹਾਣੀਆਂ ਵੀ ਝੂਠ ਨਿਕਲੀਆਂ

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੰਮ ਸਦਕਾ ਪੁਨਰਜਨਮ ਬਾਰੇ ਉਡਦੀਆਂ ਅਫਵਾਹਾਂ ਨੂੰ ਕਾਫੀ ਠੱਲ੍ਹ ਪਈ ਹੈ ਪਰ ਫਿਰ ਵੀ ਅਜਿਹੀਆਂ ਅਫਵਾਹਾਂ ਦੀ ਲੋਕ-ਮਨਾਂ ਵਿਚੋਂ ਪੂਰੀ ਤਰ੍ਹਾਂ ਜੜ੍ਹ ਨਹੀ ਕੱਟੀ ਗਈ। ਖੈਰ ਤਰਕਸ਼ੀਲ ਸੁਸਾਇਟੀ ਪੰਜਾਬ ਇਸ ਦੇ ਹੁਣ ਕਾਬਲ ਹੈ ਕਿ ਉਹ ਅਜਿਹੀ ਉਠਦੀ ਹਰ ਅਫਵਾਹ ਦੀ ਤੁਰੰਤ ਪੜਤਾਲ ਕਰਕੇ ਉਸਦੀ ਸਿਰੀ ਨੱਪ ਦਿੰਦੀ ਹੈ।

ਪਿਛਲੇ ਦਿਨੀਂ 'ਜੱਗ ਬਾਣੀ' ਅਖਬਾਰ ਵਿੱਚ ਫਿਰ ਕਥਿਤ ਪੁਨਰ ਜਨਮ ਹੋਣ ਬਾਰੇ ਦੋ ਖਬਰਾਂ ਛਪੀਆਂ। ਪਹਿਲੀ ਖਬਰ ਬਰਨਾਲਾ ਨੇੜੇ ਧਨੌਲਾ ਖੁਰਦ ਵਿਖੇ ਇੱਕ ਬੱਚੇ ਹਰਪ੍ਰੀਤ ਸਿੰਘ ਦੇ 'ਪੁਨਰ ਜਨਮ' ਬਾਰੇ ਸੀ ਕਿ ਇਹ ਬੱਚਾ ਧੂਰੀ ਨੇੜਲੇ ਪਿੰਡ ਮੂਲੋਵਾਲ ਦੇ ਇੱਕ ਟਰੱਕ ਡਰਾਈਵਾਰ ਦਾ ਪੁਨਰਜਨਮ ਹੈ ਜਿਸਦੀ ਚਾਰ-ਪੰਜ ਸਾਲ ਪਹਿਲਾਂ ਇੱਕ ਹਾਦਸੇ ਵਿੱਚ ਮੌਤ ਹੋ ਗਈ ਸੀ। ਦੂਸਰੀ ਖਬਰ ਜਲਾਲਬਾਦ (ਪੱਛਮੀ) ਨੇੜਲੇ ਪਿੰਡ ਸੂਰਘੁਰੀ ਦੀ ਸੀ ਕਿ ਉਥੋਂ ਦੀ ਚਾਰ ਸਾਲਾ ਬੱਚੀ ਕਿਰਨ ਆਪਣੇ ਪਿਛਲੇ ਜਨਮ ਬਾਰੇ 'ਅੱਖਰ ਅੱਖਰ ਸੱਚ' ਦਸਦੀ ਹੈ। ਰਿਪੋਰਟ ਮੁਤਾਬਿਕ ਕਿਰਨ ਪਿਛਲੇ ਜਨਮ ਵਿੱਚ ਬਾਹਮਣੀਵਾਲ ਵਿਖੇ ਸੁਲੱਖਣ ਸਿੰਘ ਦੀ ਲੜਕੀ ਕਰਮਜੀਤ ਸੀ ਜਿਸਦੀ ਦਸਵੀ ਵਿੱਚ ਪੜਦੀ ਦੀ ਬੁਖਾਰ ਨਾਲ ਮੌਤ ਹੋ ਗਈ ਸੀ।

ਦੋਹਾਂ 'ਖਬਰਾਂ' ਦੀ ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਸਬੰਧਿਤ ਇਕਾਈਆ ਵਲੋਂ ਪੜਤਾਲ ਕੀਤੀ ਗਈ।

ਪੁਨਰ-ਜਨਮ ਵਾਲੀਆਂ ਅਫਵਾਹਾਂ ਦੀ ਪੜਤਾਲ ਦੌਰਾਨ ਅਕਸਰ ਇਹ ਵੇਖਣ ਵਿੱਚ ਆਉਦਾ ਹੈ ਕਿ (1) ਬੱਚਾ 4-5 ਸਾਲ ਦੀ ਉਮਰ ਦੇ ਆਸ ਪਾਸ ਹੁੰਦਾ ਹੈ (2) ਬੱਚੇ ਨੇ ਆਪਣੇ ਕਥਿਤ ਪਿਛਲੇ ਜਨਮ ਬਾਰੇ ਚਾਰ-ਪੰਜ ਜਵਾਬ ਰਟੇ ਹੁੰਦੇ ਹਨ ਜਦ ਉਸ ਤੋਂ ਕੋਈ ਥੋੜ੍ਹਾ ਜਿਹਾ ਵੱਖਰਾ ਸਵਾਲ ਪੁਛਿਆ ਜਾਂਦਾ ਹੈ (ਚਾਹੇ ਕਿੰਨਾ ਵੀ ਸੌਖਾ ਕਿਉ ਨਾ ਹੋਵੇ) ਤਾਂ ਉਹ ਜਵਾਬ ਨਹੀਂ ਦੇ ਸਕਦਾ ਹੁੰਦਾ (3) ਜਿਸ ਪਰਿਵਾਰ ਦੇ ਮਰੇ ਵਿਅਕਤੀ ਬਾਰੇ ਗੱਲ ਬਣਾਈ ਜਾਂਦੀ ਉਸ ਪਰਿਵਾਰ ਨਾਲ ਬੱਚੇ ਦੇ ਪਰਿਵਾਰ ਦਾ ਸਿੱਧਾ ਸਬੰਧ ਤਾਂ ਘੱਟ ਹੁੰਦਾ ਹੈ ਪਰ ਕਿਸੇ ਤੀਜੇ ਵਿਅਕਤੀ ਜਾਂ ਰਿਸ਼ਤੇਦਾਰ ਰਾਹੀਂ ਜ਼ਰੂਰ ਉਸ ਪਰਿਵਾਰ ਦੀਆਂ ਕੁਝ ਗੱਲਾਂ ਏਧਰ ਪਹੁੰਚੀਆਂ ਹੁੰਦੀਆਂ ਹਨ (4) ਪੁਨਰ-ਜਨਮ ਦੀ ਅਫਵਾਹ ਨੂੰ ਬਲ ਦੇਣ ਪਿਛੇ ਬਹੁਤ ਵਾਰ ਆਰਥਿਕ ਹਿਤ ਵੀ ਜੁੜੇ ਹੁੰਦੇ ਜਿਸ ਤਹਿਤ ਪਿਛਲੇ ਪ੍ਰੀਵਾਰ ਦੀਆਂ ਮ੍ਰਿਤਕ ਵਿਅਕਤੀ ਪ੍ਰਤੀ ਭਾਵਨਾਵਾਂ ਨੂੰ ਵਰਤ ਕੇ ਕੁਝ ਲਾਹਾ ਲੈਣ ਦੀ ਕੋਸ਼ਿਸ ਹੁੰਦੀ ਹੈ।

ਇਹਨਾਂ ਦੋਹਵਾਂ ਕੇਸਾਂ ਦੀ ਪੜਤਾਲ ਦੌਰਾਨ ਵੀ ਅਜਿਹੀਆਂ ਗੱਲਾਂ ਹੀ ਸਾਹਮਣੇ ਆਈਆਂ।

ਧਨੌਲਾ ਖੁਰਦ ਵਾਲੀ ਖਬਰ ਦੀ ਪੜਤਾਲ ਬਰਨਾਲਾ ਇਕਾਈ ਵਲੋਂ ਦੋ ਟੀਮਾਂ ਬਣਾਕੇ ਕੀਤੀ ਗਈ। ਪਹਿਲੀ ਟੀਮ ਜਿਸ ਵਿੱਚ ਪ੍ਰਸ਼ੋਤਮ ਬੱਲੀ, ਮਹਿੰਦਰ ਸਿੰਘ ਅਤੇ ਰਣਜੀਤ ਸਿੰਘ ਸ਼ਾਮਲ ਸਨ ਧਨੌਲਾ ਖੁਰਦ ਬੱਚੇ ਕੋਲ ਗਈ ਅਤੇ ਦੂਸਰੀ ਟੀਮ ਜਿਸ ਵਿੱਚ ਸੂਬਾ ਮੀਤ ਪ੍ਰਧਾਨ ਸੁਖਵੰਤ ਸਿੰਘ, ਤੇਜਿੰਦਰ ਸ਼ਹਿਰੀ ਅਤੇ ਬਿਲੂ ਸੇਖਾ ਸ਼ਾਮਲ ਸਨ ਉਸਦੇ ਕਥਿਤ ਪਿਛਲੇ ਜਨਮ ਵਾਲੇ ਪਿੰਡ ਮੂਲੋਵਾਲ ਗਈ। ਪਹਿਲੀ ਟੀਮ ਵੱਲੋ ਬੱਚੇ ਨੂੰ ਜੋ 20 ਕੁ ਸਵਾਲ ਕੀਤੇ ਗਏ ਉਨ੍ਹਾਂ ਵਿਚੋ ਕਿਸੇ ਵੀ ਸਵਾਲ ਦਾ ਠੀਕ ਜਵਾਬ ਨਹੀ ਦੇ ਸਕਿਆ। ਇਥੋਂ ਤੱਕ ਕਿ ਉਸਦਾ ਪਿਛਲੇ ਜਨਮ ਦਾ ਨਾਮ ਕੀ ਸੀ, ਕਿੰਨੀਆਂ ਜਮਾਤਾਂ ਪੜਿਆ ਸੀ, ਟਰੱਕਾਂ ਦੇ ਨੰਬਰ ਕੀ ਸਨ, ਕਲੀਨਰ ਕੌਣ ਸੀ, ਸਾਹਮਣੇ ਕੀਹਦਾ ਘਰ ਸੀ, ਐਕਸੀਡੈਂਟ ਮੌਕੇ ਟਰੱਕ ਵਿੱਚ ਕੀ ਸਮਾਨ ਲੱਦਿਆ ਹੋਇਆ ਸੀ ਆਦਿ ਸਿੱਧੇ ਸਵਾਲਾਂ ਵਿਚੋਂ ਵੀ ਕਿਸੇ ਦਾ ਜਵਾਬ ਨਹੀ ਦਿੱਤਾ ਗਿਆ।

ਬਰਨਾਲਾ ਇਕਾਈ ਦੀ ਦੂਸਰੀ ਟੀਮ ਜੋ ਪਿੰਡ ਮੂਲੋਵਾਲ ਗਈ ਉਸ ਦੀ ਪੜਤਾਲ ਨੇ ਤਾਂ ਇਸ ਕਹਾਣੀ ਤੇ ਪੂਰੀ ਤਰ੍ਹਾਂ ਹੀ ਕਾਟਾ ਫੇਰ ਦਿੱਤਾ। ਟੀਮ ਨੂੰ ਪਤਾ ਲੱਗਾ ਕਿ ਮੂਲੋਵਾਲ ਤਾਂ ਅਜਿਹਾ ਕੋਈ ਡਰਾਇਵਰ ਹੀ ਨਹੀ ਹੋਇਆ ਜਿਸ ਦੀ ਸੜਕ ਹਾਦਸੇ ਵਿੱਚ ਮੌਤ ਹੋਈ ਹੋਵੇ ਅਤੇ ਉਸਦੇ ਦੋ ਟਰੱਕ ਹੋਣ। ਹੋਰ ਤਫਤੀਸ਼ 'ਤੇ ਇਹ ਗੱਲ ਵੀ ਬਿਲਕੁਲ ਝੂਠੀ ਸਾਬਤ ਹੋਈ ਕਿ ਮੂਲੋਵਾਲ ਤੋਂ ਬੱਚੇ ਦੇ 'ਪਹਿਲੇ ਜਨਮ' ਵਾਲੇ ਪਿਤਾ ਅਤੇ ਪਤਨੀ ਇਸਨੂੰ ਮਿਲਣ ਆਏ ਅਤੇ ਉਸਨੇ ਦੇਖਦੇ ਹੀ ਪਹਿਚਾਣ ਲਏ। ਅਸਲ ਵਿੱਚ ਕਥਿਤ ਪਿਛਲੇ ਜਨਮ ਵਾਲਾ ਬਾਪ ਬਿੱਟੂ ਸਿੰਘ ਜੱਟ ਨਾਮ ਦਾ ਤਾਂ ਕੋਈ ਆਦਮੀ ਹੀ ਮੂਲੋਵਾਲ ਪਿੰਡ ਵਿੱਚ ਨਹੀਂ ਸੀ। ਕਿਹਾ ਜਾਂਦਾ ਹੈ ਅਫਵਾਹਾਂ ਦੇ ਪੈਰ ਨਹੀਂ ਹੁੰਦੇ ਪਰ ਇਸ ਅਫਵਾਹ ਨੂੰ ਤਾਂ ਲੱਤਾਂ ਵੀ ਨਹੀ ਸਨ ਲਾਈਆਂ ਹੋਈਆਂ।



ਤਰਕਸ਼ੀਲ ਸੋਸਾਇਟੀ ਦੀ ਤਫਤੀਸ਼ ਨਾਲ ਅਫਵਾਹ ਦਾ ਜੋ ਸੋਮਾ ਲੱਭਿਆ ਗਿਆ ਉਹ ਇਹ ਸੀ ਕਿ ਇਥੋਂ ਨੇੜਲੇ ਪਿੰਡ ਪੱਖੋਵਾਲ ਵਿਖੇ ਇੱਕ ਪੁੱਛਾਂ ਦੇਣ ਵਾਲੀ ਮਾਈ ਰਹਿੰਦੀ ਹੈ ਜਿਸ ਪਾਸ ਇਸ ਬੱਚੇ ਦੀ ਮਾਂ ਦਾ ਆਉਣ ਜਾਣ ਹੈ। ਮੇਨ ਰੋਡ 'ਤੇ ਸਥਿਤ ਹੋਣ ਕਾਰਣ ਇਸ ਮਾਈ (ਉਮਰ 38-40 ਸਾਲ) ਪਾਸ ਕੁਝ ਟਰੱਕ ਡਰਾਈਵਰ ਵੀ ਆਉਂਦੇ ਜਾਂਦੇ ਹਨ। ਇਹਨਾਂ ਡਰਾਈਵਰਾਂ ਤੋਂ ਮਾਈ ਨੂੰ ਪਤਾ ਲੱਗਿਆ ਕਿ ਇੱਕ ਟਰੱਕ ਡਰਾਈਵਰ ਮਾਨਸਾ ਨੇੜੇ ਹਾਦਸੇ ਵਿੱਚ ਮਾਰਿਆ ਗਿਆ ਸੀ ਜਿਸ ਦਾ ਪਿੰਡ ਮੂਲੋਵਾਲ ਨੇੜੇ ਹੈ ਅਤੇ ਉਸਨੂੰ ਕੁਝ ਜ਼ਮੀਨ ਵੀ ਹਿੱਸੇ ਆਉਂਦੀ ਹੈ। ਇਸੇ ਮਾਈ ਦੇ ਕਹਿਣ ਤੇ ਹੀ ਬੱਚੇ ਦੀ ਮਾਂ ਨੇ ਪੁਨਰ ਜਨਮ ਦੀ ਕਹਾਣੀ ਪ੍ਰਚਾਰੀ। ਉਂਜ ਇਥੇ ਵੀ ਇਹ ਤੱਥ ਧਿਆਨ ਦੇਣ ਯੋਗ ਹੈ ਕਿ ਉਕਤ ਐਕਸੀਡੈਂਟ ਤਿੰਨ ਕੁ ਸਾਲ ਪਹਿਲਾਂ ਹੋਇਆ ਸੀ ਜਦ ਕਿ ਬੱਚਾ ਲਗਭੱਗ ਪੰਜ ਸਾਲ ਦਾ ਹੈ।

ਜਲਾਲਬਾਦ ਨੇੜਲੇ ਪਿੰਡ ਸੂਰਘੁਰੀ ਵਾਲੇ ਕੇਸ ਦੀ ਪੜਤਾਲ ਮੁਕਤਸਰ - ਲੱਖੇਵਾਲੀ ਇਕਾਈ ਨੇ ਕੀਤੀ ਜਿਸ ਦੀ ਪੜਤਾਲੀਆ ਟੀਮ ਵਿੱਚ ਤਰਸੇਮ ਲਾਲ, ਅਸ਼ੋਕ ਕੁਮਾਰ, ਪੱਤਰਕਾਰ ਮਿਲਖ ਰਾਜ ਅਤੇ ਫੋਟੋਗ੍ਰਾਫਰ ਮਾਨ ਸਿੰਘ ਸ਼ਾਮਲ ਸਨ। ਜਦ ਉਹ ਬੱਚੀ ਦੇ ਘਰ ਪਹੁੰਚੇ ਤਾਂ ਉਥੇ ਬੱਚੀ ਦੇ ਪ੍ਰੀਵਾਰ ਤੋਂ ਬਿਨਾਂ ਉਸਦੇ ਕਥਿਤ ਪਿਛਲੇ ਜਨਮ ਦਾ ਫੁੱਫੜ ਅਤੇ ਇੱਕ ਮਿਸਤਰੀ ਵੀ ਉਥੇ ਹਾਜਰ ਸਨ।

ਇਸ ਲੜਕੀ ਨੇ ਵੀ ਆਪਣੇ ਕਥਿਤ ਪਿਛਲੇ ਜਨਮ ਸਬੰਧੀ ਜੋ ਜਵਾਬ ਦਿਤੇ ਉਹ ਗਲਤ ਅਤੇ ਹਾਸ਼ੋ ਹੀਣੇ ਸਨ। ਜਿਵੇਂ ਉਸਨੇ ਕਿਹਾ ਕਿ ਉਹ ਅੱਠਵੀਂ ਜਮਾਤ ਵਿੱਚ ਪੜਦੀ ਸੀ (ਜਦ ਕਿ ਮ੍ਰਿਤਕ ਲੜਕੀ ਦਸਵੀਂ ਵਿੱਚ ਸੀ), ਨਾਲ ਹੋਰ ਕੌਣ ਕੌਣ ਪੜਦਾ ਸੀ ਦੇ ਜਵਾਬ ਵਿੱਚ ਉਸਨੇ ਕਿਹਾ ਕਿ 'ਦੋ ਮੁੰਡੇ-ਦੋ ਕੁੜੀਆਂ,' ਮੌਤ ਕਿਵੇਂ ਹੋਈ ਬਾਰੇ 'ਪਤਾ ਨਹੀਂ'। ਇਥੋਂ ਤੱਕ ਕਿ ਜਦ ਟੀਮ ਵਿੱਚ ਗਏ ਸੁਸਾਇਟੀ ਮੈਂਬਰ ਤਰਸੇਮ ਵੱਲ ਇਸ਼ਾਰਾ ਕਰਕੇ ਕਿਹਾ ਗਿਆ ਕਿ 'ਕੀ ਇਹ ਤੇਰਾ ਸਕੂਲ ਵਾਲਾ ਮਾਸਟਰ ਹੈ?' ਤਾਂ ਬੱਚੀ ਨੇ ਕਿਹਾ 'ਹਾਂ' ਅਤੇ ਕਥਿਤ ਪਿਛਲੇ ਜਨਮ ਦੇ ਫੁੱਫੜ ਬਾਰੇ ਪੁਛਣ ਤੇ ਉਸਨੂੰ 'ਭਾਈ' ਦੱਸਿਆ। ਤੇਰਾ ਪਿਛਲਾ ਘਰ ਕਿਹੋ ਜਿਹਾ ਸੀ ? ਦੇ ਜਵਾਬ ਵਿੱਚ 'ਚੁਬਾਰੇ ਵਾਲਾ' ਕਿਹਾ ਜੋ ਪੂਰੀ ਤਰ੍ਹਾਂ ਗਲਤ ਸੀ।

ਐਨੇ ਕੁ ਸਵਾਲਾਂ ਨਾਲ ਹੀ ਗੱਲ ਤਾਂ ਕਾਫੀ ਸਪਸ਼ਟ ਹੋ ਗਈ ਸੀ ਅਤੇ ਉਸਦੇ ਪੁਨਰਜਨਮ ਨੂੰ ਸੱਚ ਕਹਿਣ ਵਾਲੇ ਪਰਿਵਾਰ ਦੇ ਮੈਂਬਰ ਅਤੇ ਪਿੰਡ ਦੇ ਹੋਰ ਲੋਕ ਸਸ਼ੋਪੰਜ ਵਿੱਚ ਪੈ ਗਏ ਸਨ, ਲੜਕੇ ਦੇ ਪਿਤਾ ਨੂੰ ਵੀ ਇਹ ਕਹਿਣ ਲਈ ਮਜਬੂਰ ਹੋਣਾ ਪਿਆ ਕਿ ਕਈ ਵਾਰ ਸਾਨੂੰ ਲਗਦਾ ਹੈ ਕਿ ਇਹ ਝੂਠ ਬੋਲਦੀ ਹੈ। ਫਿਰ ਵੀ ਮਾਮਲੇ ਨੂੰ ਹੋਰ ਸਪਸ਼ਟ ਕਰਨ ਲਈ ਤਰਕਸ਼ੀਲ ਟੀਮ ਨੇ ਕਿਰਨ ਦੇ ਬਾਪ ਨੂੰ ਕਿਰਨ ਸਮੇਤ ਬਾਹਮਣੀਵਾਲ ਪਿੰਡ ਜਾਣ ਲਈ ਤਿਆਰ ਕਰ ਲਿਆ। ਉਥੇ ਜਾ ਕੇ ਉਸ ਪਰਿਵਾਰ ਦੀ ਹਾਜਰੀ ਵਿੱਚ ਜੋ ਸਵਾਲ ਪੁਛੇ ਗਏ ਉਨ੍ਹਾਂ ਤੋਂ ਹੋਰ ਵੀ ਸਪਸ਼ਟ ਹੋ ਗਿਆ ਕਿ ਉਸਤੋ ਕਿਸ ਢੰਗ ਨਾਲ ਸਵਾਲ ਪੁਛਕੇ ਉੱਤਰ ਵਜੋਂ ਹਾਂ ਕਹਾਈ ਜਾ ਸਕਦੀ ਹੈ। ਜਿਵੇਂ ਕਹਾਣੀ ਮੁਤਾਬਿਕ ਉਸਨੂੰ ਪਿਛਲੇ ਜਨਮ ਵਿੱਚ ਦਸਵੀ ਜਮਾਤ ਵਿੱਚ ਪੜਦੀ ਦਸਿਆ ਸੀ ਪਰ ਜਦ ਟੀਮ ਨੇ ਪੁਛਿਆ ਕਿ -

ਸਵਾਲ :- ਤੇਰੇ ਕੋਲ ਕਿੰਨੇ ਪੈਂਨ ਸਨ ?

ਜਵਾਬ :- ਚਾਰ

ਸਵਾਲ :- ਤੇਰੇ ਕੋਲ ਸਲੇਟ ਸਲੇਟੀ ਵੀ ਸੀ ?

ਜਵਾਬ :- ਹਾਂ

ਸਵਾਲ :- ਸਕੂਲ ਵਿੱਚ ਮਾਸਟਰ ਤੈਨੂੰ ੳ, ਅ ਪੜਾਉਂਦੇ ਸਨ ?

ਜਵਾਬ :- ਹਾਂ

ਟੀਮ ਨਾਲ ਗਏ ਫੋਟੋਗ੍ਰਾਫਰ ਮਾਨ ਸਿੰਘ ਵੱਲ ਇਸ਼ਾਰਾ ਕਰਕੇ

ਸਵਾਲ :- ਇਹ ਤੇਰਾ ਪਿਛਲੇ ਜਨਮ ਦਾ ਵੀਰ ਅਵਤਾਰ ਸਿੰਘ ਹੈ ?

ਜਵਾਬ :- ਹਾਂ

ਇਹ ਸਵਾਲ ਪੁੱਛਣ 'ਤੇ ਕਿ ਤੈਨੂੰ ਇਹ ਸਾਰੀਆਂ ਗੱਲਾਂ ਕੌਣ ਸਿਖਾਉਂਦਾ ਹੈ ਤਾਂ ਉਸਨੇ ਆਪਣੇ ਫੁੱਫੜ ਵੱਲ ਇਸ਼ਾਰਾ ਕੀਤਾ।

ਇਸ ਤਰ੍ਹਾਂ ਦੇ ਗਲਤ ਉਤਰਾਂ ਨੇ ਉਸਦੇ ਕਥਿਤ ਪਿਛਲੇ ਜਨਮ ਦੇ ਪਰਿਵਾਰ ਨੂੰ ਵੀ ਦੋ-ਚਿੱਤੀ ਵਿੱਚ ਪਾ ਦਿੱਤਾ। ਪੜਤਾਲੀਆ ਟੀਮ ਦੇ ਸਾਹਮਣੇ ਉਹ ਕਿਸੇ ਦੁਕਾਨਦਾਰ ਜਾਂ ਆਪਣੀ ਕਿਸੇ ਸਹੇਲੀ ਨੂੰ ਨਾ ਪਹਿਚਾਣ ਸਕੀ।

ਸੋ ਗੱਲ ਪੂਰੀ ਤਰ੍ਹਾਂ ਸਪਸ਼ਟ ਸੀ, ਕਿਰਨ ਦੇ ਮਾਤਾ-ਪਿਤਾ ਵੱਲੋਂ ਆਪਣੇ ਸੁਆਰਥ ਲਈ ਪਿੰਡ ਬਾਹਮਣੀਵਾਲ ਦੇ ਸੁਲੱਖਣ ਸਿੰਘ ਦੇ ਪਰਿਵਾਰ ਦੀਆਂ ਭਾਵਨਾਵਾਂ ਨੂੰ ਵਰਤਿਆ ਜਾ ਰਿਹਾ ਸੀ। ਸੁਆਰਥ ਇਹ ਸੀ ਕਿ ਸੁਲੱਖਣ ਸਿੰਘ ਦਾ ਪਰਿਵਾਰ ਸਰਦਾ-ਪੁਜਦਾ ਸੀ ਜਦ ਕਿ ਗੁਰਚਰਨ ਸਿੰਘ ਦੀ

ਆਰਥਿਕ ਹਾਲਤ ਮੰਦੀ ਸੀ। ਇਸ ਪਰਿਵਾਰ ਦੀ ਸੁਲੱਖਣ ਸਿੰਘ ਦੇ ਪਰਿਵਾਰ ਨਾਲ ਪੁਰਾਣੀ ਜਾਣ-ਪਛਾਣ ਹੈ ਅਤੇ ਦੋਹਾਂ ਘਰਾਂ ਦਾ ਆਪਸੀ ਆਉਣ-ਜਾਣ ਹੈ। ਇਹ ਪਰਿਵਾਰ ਆਪਣੇ ਮਕਸਦ ਵਿੱਚ ਕਾਮਯਾਬ ਹੈ। ਸੁਲੱਖਣ ਸਿੰਘ ਦੇ ਪਰਿਵਾਰ ਦੀ ਪੂਰੀ ਹਮਦਰਦੀ ਹਾਸਲ ਕਰ ਗਿਆ ਹੈ। ਉਹ ਆਪਣੀ ਵਿਛੜੀ ਧੀ ਦੇ ਨਾਂ ਤੇ ਉਸਦੀ ਹਰ ਸੰਭਵ ਸਹਾਇਤਾ ਕਰਨ ਲਈ ਤਿਆਰ ਹਨ।

———— o ————

ਪੁਨਰ ਜਨਮ ਦੀਆਂ ਇਹਨਾਂ ਦੋਹਵਾਂ ਅਫ਼ਵਾਹਾਂ ਨੂੰ ਖਬਰਾਂ ਦਾ ਰੂਪ ਦੇ ਕੇ ਪ੍ਰਚਾਰ ਕਰਨ ਵਿੱਚ ਇਸ ਅਖਬਾਰ ਦੇ ਪੱਤਰਕਾਰਾਂ ਦਾ ਰੋਲ ਸਚਾਈ ਲੱਭ ਕੇ ਪੇਸ਼ ਕਰਨ ਵਾਲਾ ਨਹੀਂ ਰਿਹਾ। ਮੁਕਤਸਰ-ਲੱਖੇਵਾਲੀ ਇਕਾਈ ਦੀ ਪੜਤਾਲੀਆ ਟੀਮ ਨੇ ਜਦ ਜੱਗ-ਬਾਣੀ ਦੇ ਜਲਾਲਾਬਾਦ ਸਥਿਤ ਪੱਤਰਕਾਰ ਨਾਲ ਗੱਲਬਾਤ ਕੀਤੀ ਤਾਂ ਉਸਨੇ ਮੰਨਿਆ ਕਿ ਇਸਦੀ ਪੜਤਾਲ ਕਰਨ ਖੁਦ ਨਹੀਂ ਗਿਆ ਸੀ ਸਗੋਂ ਆਪਣੀ ਦੁਕਾਨ 'ਤੇ ਕੰਮ ਕਰਦੇ ਮੁੰਡੇ ਨੂੰ ਭੇਜਿਆ ਸੀ ਜਿਹੜਾ ਲੜਕੀ ਦੇ ਮਾਂ-ਬਾਪ ਵੱਲੋਂ ਸੁਣਾਈਆਂ ਗੱਲਾਂ ਨੂੰ ਸੁਣ ਕੇ ਵਾਪਸ ਆ ਗਿਆ ਤੇ ਉਸਨੇ ਹੋਰ ਲੋਕਾਂ ਤੋਂ ਸੁਣ-ਸੁਣਾ ਕੇ ਇਸਦੀ ਰਿਪੋਰਟ ਬਣਾ ਕੇ ਅਖਬਾਰ ਨੂੰ ਭੇਜ ਦਿੱਤੀ। ਜਦ ਪੱਤਰਕਾਰ ਨੂੰ ਸਾਰੀ ਗੱਲਬਾਤ ਦੀ ਰਿਕਾਰਡਿੰਗ ਸੁਣਾਈ ਅਤੇ 'ਪੁਨਰ ਜਨਮ' ਦੀ ਅਸਲੀਅਤ ਦੱਸੀ ਤਾਂ ਉਹ ਬਹੁਤ ਹੈਰਾਨ ਹੋਇਆ। ਉਸਨੇ ਟੀਮ ਨੂੰ ਕਿਹਾ ਕਿ ਉਹ ਹੁਣ ਤੁਹਾਡੇ ਵੱਲੋਂ ਕੀਤੀ ਪੜਤਾਲ ਤੇ ਅਧਾਰਿਤ ਸੱਚੀ ਰਿਪੋਰਟ ਭੇਜੇਗਾ।

ਤਰਕਸ਼ੀਲ ਸੁਸਾਇਟੀ ਪੰਜਾਬ ਸਮੂਹ ਪੱਤਰਕਾਰਾਂ ਨੂੰ ਅਪੀਲ ਕਰਦੀ ਹੈ ਕਿ ਕਿਸੇ ਵੀ ਘਟਨਾ ਮਗਰ ਛਿਪੇ ਸੱਚ ਨੂੰ ਲੱਭ ਕੇ ਲੋਕਾਂ ਅੱਗੇ ਪੇਸ਼ ਕਰਨ ਦਾ ਅਹਿਮ ਕਾਰਜ ਉਹਨਾਂ ਜ਼ਿੰਮੇ ਲੱਗਿਆ ਹੋਇਆ ਹੈ ਸੋ ਉਹ ਇਸ ਜ਼ਿੰਮੇਵਾਰੀ ਨੂੰ ਸੁਹਿਰਦਤਾ ਨਾਲ ਨਿਭਾਉਂਦੇ ਹੋਏ ਅਜਿਹੀ ਹਰ ਘਟਨਾ ਦੀ ਡੂੰਘੀ ਘੋਖ ਪੜਤਾਲ ਕਰਕੇ ਸਚਾਈ ਨੂੰ ਹੀ ਪੇਸ਼ ਕਰਨ।

*(ਮਹਿੰਦਰ ਸਿੰਘ ਸਕੱਤਰ, ਇਕਾਈ ਬਰਨਾਲਾ ਅਤੇ ਰਾਮ ਸਵਰਨ ਲੱਖੇਵਾਲੀ ਵੱਲੋਂ ਭੇਜੀਆਂ ਰਿਪੋਰਟਾਂ ਦੇ ਅਧਾਰ 'ਤੇ।)*

❋

❋ ❋ ❋

❋ ❋ ❋ ❋ ❋

**ਹੁਸੈਨੀਵਾਲਾ ਵਿਖੇ**

## ਸ਼ਹੀਦਾਂ ਦੀ ਯਾਦ ਵਿੱਚ ਸਮਾਗਮ

ਸ਼ਹੀਦੇ ਆਜ਼ਮ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਪ੍ਰੋਗਰਾਮ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਜਮਹੂਰੀ ਅਧਿਕਾਰ ਸਭਾ ਅਤੇ ਪੰਜਾਬ ਲੋਕ ਸਭਿਆਚਾਰਕ ਮੰਚ ਦੇ ਸਹਿਯੋਗ ਨਾਲ ਕੀਤਾ ਗਿਆ। ਭਾਰਤ-ਪਾਕਿ ਸਰਹੱਦ ਦੇ ਨਜ਼ਦੀਕ ਹੁਸੈਨੀਵਾਲਾ ਵਿਖੇ ਕੀਤੇ ਗਏ ਇਸ ਪ੍ਰੋਗਰਾਮ ਵਿੱਚ ਵੱਖ ਵੱਖ ਜਥੇਬੰਦੀਆਂ ਦੇ ਪੰਜਾਬ ਭਰ ਤੋਂ ਸੈਂਕੜੇ ਵਰਕਰਾਂ ਨੇ ਹਿੱਸਾ ਲਿਆ। ਬੱਸਾਂ, ਕਾਰਾਂ ਅਤੇ ਟਰੱਕਾਂ ਤੇ ਪਹੁੰਚੇ ਤਰਕਸ਼ੀਲ ਵਰਕਰਾਂ ਨੇ ਇਸ ਮੌਕੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ।

ਸਮਾਗਮ ਦੀ ਰਸਮੀ ਸ਼ੁਰੂਆਤ ਕਲਾ ਮੰਚ ਚਮਕੌਰ ਸਾਹਿਬ ਦੀ ਟੀਮ ਨੇ ਪਵਨਦੀਪ ਦੀ ਨਿਰਦੇਸ਼ਨਾ ਹੇਠ ਤਿਆਰ ਕੀਤਾ, ਭਗਤ ਸਿੰਘ ਦੇ ਜੀਵਨ ਦੀ ਝਾਕੀ ਨੂੰ ਪੇਸ਼ ਕਰਦਾ ਨਾਟਕ 'ਛਿਪਣ ਤੋਂ ਪਹਿਲਾਂ' ਖੇਡਿਆ ਗਿਆ। ਨਾਟਕ ਖਤਮ ਹੋਣ ਤੇ ਸਰਵ ਸ੍ਰੀ ਰਾਜਿੰਦਰ ਭਦੌੜ, ਬਲਵਿੰਦਰ ਬਰਨਾਲਾ, ਹਰੀ ਸਿੰਘ ਤਰਕ, ਸੁਖਦਰਸ਼ਨ ਨੱਤ ਆਦਿ ਬੁਲਾਰਿਆਂ ਨੇ ਭਗਤ ਸਿੰਘ ਦੇ ਜੀਵਨ ਆਦਰਸ਼ਾਂ ਨੂੰ ਸਰੋਤਿਆਂ ਨਾਲ ਸਾਂਝਾ ਕੀਤਾ। ਅਜੋਕੇ ਸਮਾਜ ਨੂੰ ਭਗਤ ਸਿੰਘ ਦੇ ਸਿਰਜੇ ਸੁਪਨਿਆਂ ਦੇ ਅਨੁਕੂਲ ਢਾਲਣ ਦੀ ਲੋੜ ਤੇ ਜੋਰ ਦਿੱਤਾ। ਸਮਾਗਮ ਦੇ ਮੁੱਖ ਬੁਲਾਰੇ ਪ੍ਰੋ. ਜਗਮੋਹਨ ਸਿੰਘ (ਭਗਤ ਸਿੰਘ ਦੇ ਭਾਣਜੇ) ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਜਿਨ੍ਹਾਂ ਸਾਮਰਾਜੀਆਂ ਤੋਂ ਦੇਸ਼ ਨੂੰ ਆਜਾਦ ਕਰਵਾਉਣ ਖਾਤਰ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੇ ਫਾਂਸੀਆਂ ਚੁੰਮੀਆਂ ਅੱਜ ਦੇ ਹਾਕਮ ਉਨ੍ਹਾਂ ਹੀ ਸਾਮਰਾਜੀਆਂ ਦੇ ਸਵਾਗਤ ਲਈ ਵਿਛੇ ਫਿਰਦੇ ਹਨ। ਸਾਮਰਾਜੀਆਂ ਦੀ ਇੱਕ ਨੁਮਾਇੰਦੇ ਵਜੋਂ ਆ ਰਹੀ ਮਲਿਕਾ ਦੇ ਸਵਾਗਤ ਲਈ ਨਾ ਸਿਰਫ ਕੇਂਦਰੀ ਹਾਕਮ ਸਗੋਂ ਟੌਹੜੇ ਵਰਗੇ ਧਾਰਮਿਕ ਆਗੂ ਵੀ ਜਿਸ ਤਰ੍ਹਾਂ ਪੱਬਾਂ ਭਾਰ ਹੋਏ ਵੇ ਹਨ ਇਸਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਸਾਂਝ ਲੋਕਾਂ ਦੀ ਬਜਾਏ ਲੁਟੇਰਿਆਂ ਨਾਲ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ, ਜਮਹੂਰੀ ਅਧਿਕਾਰ ਸਭਾ ਅਤੇ ਪੰਜਾਬ ਲੋਕ ਸਭਿਆਚਾਰਕ ਮੰਚ ਦੁਆਰਾ ਆਯੋਜਿਤ ਇਹ ਸਮਾਗਮ ਹਾਜ਼ਰ ਸਰੋਤਿਆਂ ਦੇ ਮਨਾਂ ਤੇ ਗੂੜੀਆਂ ਪੈੜਾਂ ਕਰ ਗਿਆ। ਇਸ ਮੌਕੇ ਤੇ ਪਲਸ ਮੰਚ ਵੱਲੋਂ ਤਿਆਰ ਕੀਤੀ ਗੀਤਾਂ ਦੀ ਕੈਸੇਟ 'ਜ਼ਿੰਦਗੀ ਦੇ ਗੀਤ' ਵੀ ਰਿਲੀਜ਼ ਕੀਤੀ ਗਈ।





# ਤਰਕਸ਼ੀਲ ਸੁਸਾਇਟੀ ਬਰਤਾਨੀਆ ਦੀ ਸਥਾਪਨਾ

***ਹਰੀਸ਼ ਮਲਹੋਤਰਾ, ਬਰਮਿੰਘਮ***

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਆਗੂ ਸ੍ਰੀ ਬਲਵਿੰਦਰ ਬਰਨਾਲਾ ਜੁਲਾਈ ਦੇ ਪਿਛਲੇ ਹਫ਼ਤੇ ਤੋਂ ਲੈ ਕੇ ਅਗਸਤ ਦੇ ਅੱਧ ਤੱਕ ਬਰਤਾਨੀਆ ਰਹੇ। ਸ੍ਰੀ ਬਲਵਿੰਦਰ ਨੂੰ ਭਾਰਤੀ ਮਜ਼ਦੂਰ ਸਭਾ ਦੀ ਕੁਵੈਂਟਰੀ ਬਰਾਂਚ ਨੇ ਇੱਥੇ ਸੱਦਿਆ ਸੀ ਤਾਂ ਕਿ ਉਹ ਬਰਤਾਨੀਆ ਦੇ ਵੱਖ ਵੱਖ ਸ਼ਹਿਰਾਂ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਵਹਿਮਾਂ-ਭਰਮਾਂ ਨੂੰ ਦੂਰ ਕਰਨ ਸਬੰਧੀ ਹੋ ਰਹੇ ਕੰਮਾਂ ਬਾਰੇ ਆਮ ਲੋਕਾਂ ਨੂੰ ਜਾਣਕਾਰੀ ਦੇ ਸਕੇ। ਉਨ੍ਹਾਂ ਨੇ ਇਸ ਸਮੇਂ ਦੌਰਾਨ ਲਗਭਗ ਦੋ ਦਰਜਨ ਇਕੱਠਾਂ ਨੂੰ ਸੰਬੋਧਨ ਕਰਕੇ ਬਰਤਾਨੀਆ ਦੇ ਵੱਖ-ਵੱਖ ਸ਼ਹਿਰਾਂ ਦੇ ਜਗਿਆਸੂਆਂ ਨਾਲ ਵਿਚਾਰ ਸਾਂਝੇ ਕੀਤੇ। ਕੁਵੈਂਟਰੀ, ਬਰਮਿੰਘਮ, ਵਿਲਨਹਾਲ, ਬਰੈਡੱਫੋਰਡ ਅਤੇ ਲੰਦਨ ਤੋਂ ਇਲਾਵਾ ਗਲਾਸਗੋ ਜਾ ਕੇ ਤਕਰੀਰਾਂ ਕੀਤੀਆਂ ਗਈਆਂ ਅਤੇ ਹਾਜ਼ਰ ਲੋਕਾਂ ਵੱਲੋਂ ਪੁੱਛੇ ਗਏ ਸੁਆਲਾਂ ਦੀ ਸ਼ੰਕਾ ਨਵਿਰਤੀ ਕੀਤੀ ਗਈ। ਬਰਤਾਨੀਆ ਵਿੱਚ ਰਹਿ ਰਹੇ ਭਾਰਤੀ ਮੂਲ ਦੇ ਪੰਜਾਬੀ ਲੋਂਕਾਂ ਨੇ ਜਿੱਥੇ ਬਲਵਿੰਦਰ ਦਾ ਭਰਵਾਂ ਸੁਆਗਤ ਕੀਤਾ ਉੱਥੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੰਮਾਂ ਦੀ ਵੀ ਸਰਾਹਨਾ ਕੀਤੀ। ਵਹਿਮਾਂ-ਭਰਮਾਂ, ਸਾਧਾਂ ਚੇਲਿਆਂ ਦੇ ਪਰਦਾਫਾਸ਼ ਕਰਨ ਦੇ ਕੰਮ ਦੀ ਲੋਕਾਂ ਵੱਲੋਂ ਜੋਰਦਾਰ ਹਮਾਇਤ ਕੀਤੀ ਗਈ। ਸਾਰਿਆਂ ਦਾ ਵਿਚਾਰ ਸੀ ਕਿ ਬਰਤਾਨੀਆ ਵਿੱਚ ਵੀ ਲੋਕ ਇਨ੍ਹਾਂ ਅੰਧਵਿਸ਼ਵਾਸਾਂ ਦੇ ਸ਼ਿਕਾਰ ਹਨ ਅਤੇ ਮੁਫ਼ਤ ਦੀ ਖਾਣ ਵਾਲਿਆਂ ਬਾਬਿਆਂ ਦਾ ਇੱਥੇ ਵੀ ਕੋਈ ਘਾਟਾ ਨਹੀਂ। ਬਲਵਿੰਦਰ ਬਰਨਾਲਾ ਨੇ ਜਾਦੂ ਦੇ ਕਈ ਟ੍ਰਿਕ ਦਿਖਾ ਕੇ ਲੋਕਾਂ ਨੂੰ ਦੱਸਿਆ ਕਿ ਇਹ ਸਭ ਹੱਥ ਦੀ ਸਫ਼ਾਈ ਹੁੰਦੀ ਹੈ, ਇਸ ਵਿੱਚ ਕੋਈ ਗੈਬੀ ਸ਼ਕਤੀ ਨਹੀਂ ਹੁੰਦੀ ਅਤੇ ਬਾਬਿਆਂ ਦੁਆਰਾ ਦਿਖਾਏ ਜਾਂਦੇ ਟ੍ਰਿਕ ਕੋਈ ਵੀ ਸਧਾਰਨ ਆਦਮੀ ਸਿੱਖਣ ਤੋਂ ਬਾਅਦ ਕਰ ਸਕਦਾ ਹੈ। ਇਨ੍ਹਾਂ ਪ੍ਰੋਗਰਾਮਾਂ ਦੇ ਸਿੱਟੇ ਵਜੋਂ ਜਿਥੇ ਤਰਕਸ਼ੀਲ ਮੈਗਜ਼ੀਨ ਦੇ ਪਾਠਕਾਂ ਵਿੱਚ ਵਾਧਾ ਹੋਇਆ ਉਥੇ ਦੂਜੇ ਪਾਸੇ ਲੋਕਾਂ ਨੇ ਦਿਲ ਖੋਲ੍ਹ ਕੇ ਤਰਕਸ਼ੀਲ ਸੁਸਾਇਟੀ ਦੀ ਆਰਥਿਕ ਮਦਦ ਵੀ ਕੀਤੀ। ਬਲਵਿੰਦਰ ਨੇ ਸੁਸਾਇਟੀ ਦੇ ਸੰਦੇਸ਼ ਨੂੰ ਰੇਡੀਓ ਅਤੇ ਟੀ. ਵੀ. ਉੱਪਰ ਵੀ ਦੁਹਰਾਇਆ।

ਇੱਕ ਹੋਰ ਮਹੱਤਵਪੂਰਨ ਗੱਲ ਇਹ ਹੋਈ ਕਿ ਬਲਵਿੰਦਰ ਦੇ ਯਤਨਾਂ ਨਾਲ ਬਰਤਾਨੀਆ ਵਿੱਚ ਤਰਕਸ਼ੀਲ ਸੁਸਾਇਟੀ ਦੀ ਸਥਾਪਨਾ ਕੀਤੀ ਗਈ ਹੈ। ਇਸ ਸੁਸਾਇਟੀ ਵਿੱਚ ਬਰਤਾਨੀਆ ਦੇ ਕਈ ਸ਼ਹਿਰਾਂ ਵਿੱਚੋਂ ਮੈਂਬਰ ਲਏ ਗਏ ਹਨ। ਤਰਕਸ਼ੀਲ ਸੁਸਾਇਟੀ ਬਰਤਾਨੀਆ ਦੇ ਪ੍ਰਧਾਨ ਸ੍ਰੀ ਅੱਛਰ ਸਿੰਘ ਖਰਲਵੀਰ, ਕੁਵੈਂਟਰੀ ਤੇ ਜਰਨਲ ਸਕੱਤਰ ਹਰੀਸ਼ ਮਲਹੋਤਰਾ, ਬਰਮਿੰਘਮ ਨੂੰ ਚੁਣਿਆ ਗਿਆ ਹੈ। ਇਹ ਸੁਸਾਇਟੀ ਬਰਤਾਨੀਆ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਇੱਕ ਅੰਗ ਵਜੋਂ ਹੀ ਕੰਮ ਕਰੇਗੀ। ਵੱਖ-ਵੱਖ ਸ਼ੋਭਿਆਂ ਵਿੱਚ ਕੰਮ ਕਰ ਰਹੇ ਉੱਘੇ ਵਿਅਕਤੀਆਂ ਅਤੇ ਸ਼ੁਭਚਿੰਤਕਾਂ ਜਿਵੇਂ ਗਲਾਸਗੋ ਤੋਂ ਬਲਬੀਰ ਫਰਵਾਹਾ, ਬਰੈਡਫੋਰਡ ਤੋਂ ਸੁਰਿੰਦਰ ਔਜਲਾ ਤੇ ਜਗਤਾਰ ਸਹੋਤਾ, ਲੈਸਟਰ ਤੋਂ ਸੀਤਲ ਸਿੰਘ ਗਿੱਲ ਅਤੇ ਨਵਜੋਤ, ਕੁਵੈਂਟਰੀ ਦੇ ਦਵਿੰਦਰ ਨੌਰਾ, ਦਿਲਬਾਗ ਗਿੱਲ ਤੇ ਖਰਲਵੀਰ, ਬਰਮਿੰਘਮ ਤੋਂ ਸਤੀਸ਼ ਸ਼ੀਰਾ, ਲਵਕੇਸ਼ ਕੁਮਾਰ, ਕਰਮ ਸਿੰਘ ਕਿਰਤੀ, ਭਗਵੰਤ ਸਿੰਘ, ਸਚਦੇਵ ਵਿਰਦੀ ਅਤੇ ਅਵਤਾਰ ਤਾਰੀ ਵੀ ਸੁਸਾਇਟੀ ਦਾ ਅੰਗ ਬਣੇ। ਇਸ ਸੁਸਾਇਟੀ ਨੇ ਬਣਦੇ ਸਾਰ ਹੀ ਬੀ. ਬੀ. ਸੀ. ਰੇਡੀਓ ਅਤੇ ਐਕਸੈਲ ਰੇਡੀਓ ਨੂੰ ਬਹੁਤ ਸਾਰੇ ਲੋਕਾਂ ਦੇ ਦਸਤਖਤਾਂ ਵਾਲੀਆਂ ਦੋ ਪਟੀਸ਼ਨਾਂ ਭੇਜ ਦਿੱਤੀਆਂ ਹਨ ਕਿ ਦੇਸੀ ਪ੍ਰੋਗਰਾਮਾਂ ਵਿੱਚ ਰਾਸ਼ੀਫਲ ਦੇਣਾ ਬੰਦ ਕੀਤਾ ਜਾਵੇ। ਇਨ੍ਹਾਂ ਚੈਨਲਾਂ 'ਤੇ ਬਲਵਿੰਦਰ ਬਰਨਾਲਾ ਅਤੇ ਸੀਤਲ ਸਿੰਘ ਗਿੱਲ ਦੀ ਸ਼ਮੂਲੀਅਤ ਨਾਲ ਸਾਧਾਂ ਸੰਤਾਂ ਅਤੇ ਜੋਤਸ਼ੀਆਂ ਨੂੰ ਚੈਲਿੰਜ ਕਰਦੀ ਇੱਕ ਘੰਟੇ ਦੀ ਡਿਬੇਟ ਕਰਵਾਈ ਗਈ ਅਤੇ ਗੈਬੀ ਸ਼ਕਤੀਆਂ ਦਿਖਾਉਣ ਵਾਲਿਆਂ ਨੂੰ ਤਰਕਸ਼ੀਲ ਸੁਸਾਇਟੀ ਬਰਤਾਨੀਆ ਵੱਲੋਂ 2000 ਪੌਂਡ ਦੇ ਇਨਾਮ ਦਾ ਚੈਲਿੰਜ ਰੱਖਿਆ ਗਿਆ ਹੈ।

ਬਰਤਾਨੀਆ ਦੇ ਸੁਸਾਇਟੀ ਮੈਂਬਰਾਂ ਦਾ ਕਹਿਣਾ ਹੈ ਕਿ ਉਹ ਹੁਣ ਲੋਕਲ ਕੌਂਸਲਰਾਂ ਅਤੇ ਐਮ. ਪੀਜ਼. ਨੂੰ ਮਿਲ ਕੇ ਸਾਧਾਂ ਸੰਤਾਂ ਅਤੇ ਬਾਬਿਆਂ ਦੇ ਸਿੰਘਾਸਨ ਹਿਲਾਉਣਗੇ। ਤਰਕਸ਼ੀਲ ਸੁਸਾਇਟੀ, ਬਰਤਾਨੀਆ ਵਿੱਚ ਇਨ੍ਹਾਂ ਬਾਬਿਆਂ ਮਗਰ ਟੈਕਸ ਦੇ ਮਹਿਕਮੇ ਨੂੰ ਵੀ ਪਾ ਰਹੀ ਹੈ ਤਾਂ ਜੋ ਇਨ੍ਹਾਂ ਵੱਲੋਂ ਇਕੱਠੀ ਕੀਤੀ ਜਾਂਦੀ ਮਾਇਆ ਦੀ ਜੜ੍ਹ ਹੀ ਵੱਢ ਦਿੱਤੀ ਜਾਵੇ ਅਤੇ ਅੰਧਵਿਸ਼ਵਾਸਾਂ ਦੇ ਤੁਰਦੇ ਫਿਰਦੇ ਸ੍ਰੋਤ ਖਤਮ ਕੀਤੇ ਜਾਣ। →

ਬਰਤਾਨੀਆ ਦੇ **ਸ੍ਰੀ ਅਵਤਾਰ ਤਾਰੀ** ਵੱਲੋਂ ਤਰਕਸ਼ੀਲ ਸਾਹਿਤ ਦੀ ਪ੍ਰਕਾਸ਼ਨਾ ਲਈ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੂੰ ਕੰਪਿਊਟਰ ਤੋਹਫ਼ੇ ਵਜੋਂ ਦਿੱਤਾ ਗਿਆ ਹੈ ਅਤੇ ਪ੍ਰਕਾਸ਼ਨਾਂ ਲਈ ਲੋੜੀਂਦੀ ਹੋਰ ਮਦਦ ਦੇਣ ਦਾ ਵੀ ਵਾਅਦਾ ਕੀਤਾ ਹੈ।

ਅਦਾਰਾ 'ਤਰਕਸ਼ੀਲ' ਧੰਨਵਾਦੀ ਹੈ।

# ਬਰਤਾਨੀਆ ਵਿੱਚ ਤਰਕਸ਼ੀਲ ਸਰਗਰਮੀਆਂ

**ਬਲਵਿੰਦਰ ਬਰਨਾਲਾ**

ਭਾਰਤੀ ਮਜ਼ਦੂਰ ਸਭਾ, ਗ੍ਰੇਟ ਬ੍ਰਿਟੇਨ ਦੇ ਖਜ਼ਾਨਚੀ ਅਤੇ ਉੱਘੇ ਕਹਾਣੀਕਾਰ ਅੱਛਰ ਸਿੰਘ ਖਰਲਵੀਰ ਅਤੇ ਇਸਦੇ ਕੌਮੀ ਆਰਗੇਨਾਈਜ਼ਰ ਦਿਲਬਾਗ ਸਿੰਘ ਗਿੱਲ ਦੇ ਯਤਨਾਂ ਸਦਕਾ ਲੇਖਕ ਨੂੰ ਬਰਤਾਨੀਆ ਜਾਣ ਦਾ ਮੌਕਾ ਮਿਲਿਆ ਤਾਂ ਜੋ ਉਹ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਬੁਲਾਰੇ ਵਜੋਂ ਪੰਜਾਬ ਵਿਚਲੀ ਤਰਕਸ਼ੀਲ ਸੁਸਾਇਟੀ ਦੇ ਕੰਮਾਂ ਅਤੇ ਮਨੋਰਥਾਂ ਬਾਰੇ ਬਰਤਾਨੀਆ ਦੇ ਪੰਜਾਬੀ ਭਾਈਚਾਰੇ ਨਾਲ ਵਿਚਾਰ ਸਾਂਝੇ ਕਰ ਸਕਣ। ਇਸ ਫੇਰੀ ਦੌਰਾਨ ਸ੍ਰੀ ਖਰਲਵੀਰ ਦਾ ਘਰ ਤਰਕਸ਼ੀਲ ਸਰਗਰਮੀਆਂ ਦਾ ਕੇਂਦਰ ਬਣਿਆ ਰਿਹਾ। ਭਾਰਤੀ ਮਜ਼ਦੂਰ ਸਭਾ ਦੀਆਂ ਵੱਖ ਵੱਖ ਬਰਾਂਚਾਂ ਵੱਲੋਂ ਫੰਕਸ਼ਨ ਆਯੋਜਿਤ ਕੀਤੇ ਗਏ ਜਿਸ ਵਿੱਚ ਲੈਸਟਰ ਤੋਂ ਸੀਤਲ ਸਿੰਘ ਗਿੱਲ, ਬਰੈਡਫੋਰਡ ਤੋਂ ਜਗਤਾਰ ਸਹੋਤਾ ਅਤੇ ਸੁਰਿੰਦਰ ਔਜਲਾ, ਬਰਮਿੰਘਮ ਤੋਂ ਭਗਵੰਤ ਸਿੰਘ, ਅਵਤਾਰ ਤਾਰੀ, ਹਰੀਸ਼ ਮਲਹੋਤਰਾ, ਸਤਵੀਰ ਸ਼ੀਰਾ, ਸਚਦੇਵ ਵਿਰਦੀ, ਲਵਕੇਸ਼ ਕੁਮਾਰ ਅਤੇ ਫੁੱਟਬਾਲ ਕਲੱਬ ਵੱਲੋਂ ਯੋਗਦਾਨ ਪਾਇਆ ਗਿਆ। ਇਨ੍ਹਾਂ ਫੰਕਸ਼ਨਾਂ ਵਿੱਚ ਗੱਲਬਾਤ ਦਾ ਵਿਸ਼ਾ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕਾਰਜ ਅਤੇ ਉਦੇਸ਼, ਜਾਦੂ ਅਤੇ ਵਿਗਿਆਨ, ਮਨੁੱਖੀ ਮਨ ਦੇ ਵਿਕਾਸ ਵਿੱਚ ਧਰਮਾਂ ਦਾ ਰੋਲ ਆਦਿ ਰਿਹਾ।

96 ਸਪੋਰਟਸ ਕਲੱਬਾਂ ਦੀ ਸ਼ਿਰਕਤ ਵਾਲੇ ਕੁਵੈਂਟਰੀ ਦੇ ਸ਼ਹੀਦ ਊਧਮ ਸਿੰਘ ਦੀ ਯਾਦ ਨੂੰ ਸਮਰਪਿਤ ਅਤੇ ਲੈਸਟਰ ਦੇ ਖੇਡ ਮੇਲਿਆਂ ਵਿੱਚ ਲੇਖਕ ਨੂੰ ਮੁੱਖ ਮਹਿਮਾਨ ਵਜੋਂ ਭਾਗ ਲੈਣ ਦਾ ਮਾਣ ਪ੍ਰਾਪਤ ਹੋਇਆ ਅਤੇ ਸਕਾਟਲੈਂਡ, ਵੇਲਜ਼ ਅਤੇ ਇੰਗਲੈਂਡ ਦੇ ਲਗਭਗ 24-25 ਸ਼ਹਿਰਾਂ ਵਿੱਚ ਲੇਖਕ ਨੂੰ ਤਰਕਸ਼ੀਲ ਬੁਲਾਰੇ ਵਜੋਂ ਵੱਖ-ਵੱਖ ਥਾਵਾਂ ਦੇ ਆਪਣੇ ਵਿਚਾਰ ਰੱਖਣ ਦਾ ਮੌਕਾ ਮਿਲਿਆ ਜਿਨ੍ਹਾਂ ਦੀ ਸੰਖੇਪ ਵਿੱਚ ਚਰਚਾ ਹੇਠਾਂ ਕੀਤੀ ਜਾ ਰਹੀ ਹੈ।

**ਕੁਵੈਂਟਰੀ ਵਿਖੇ ਪ੍ਰੋਗਰਾਮ** : ਇੱਥੇ 20 ਜੁਲਾਈ ਨੂੰ ਇੱਕ ਵੱਡਾ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿੱਚ ਪ੍ਰਸਿੱਧ ਨਾਵਲਕਾਰ ਸਵਰਨ ਚੰਦਨ, ਕਹਾਣੀਕਾਰ ਹਰਜੀਤ ਅਟਵਾਲ, ਹਰੀਸ਼ ਮਲਹੋਤਰਾ ਅਤੇ ਲੈਸਟਰ ਤੋਂ ਐਸ. ਐਸ. ਸੀਤਲ ਦੇ ਨਾਲ ਹੋਰ ਵੀ ਸਾਹਿਤਕ ਕਾਮੇ ਪਹੁੰਚੇ। ਆਰੰਭ ਵਿੱਚ ਹੋਏ ਕਵੀ ਦਰਬਾਰ ਵਿੱਚ ਸ੍ਰੀ ਖਰਲਵੀਰ ਵੱਲੋਂ ਆਪਣੀ ਕਵਿਤਾ, *'ਬੱਦਲ ਦੌੜੇ ਜਾ ਰਹੇ ਹਨ, ਇਹ ਤੇ ਨਹੀਂ ਆਖਦੇ ਕਿ ਅਸੀਂ ਹਿੰਦੂ ਦੇ ਖੇਤ ਵਰ੍ਹਨਾ ਹੈ ਜਾਂ ਸਿੱਖ ਦੇ'* ਨਾਲ ਸ਼ੁਰੂਆਤ ਕੀਤੀ। ਸਤਨਾਮ ਗਿੱਲ ਵੱਲੋਂ ਤਰਕਸ਼ੀਲਾਂ ਦੀ ਪ੍ਰਸੰਸਾ ਵਿੱਚ ਨਜ਼ਮ ਪੜ੍ਹੀ ਗਈ, *'ਦੁਨੀਆਂ ਵਿੱਚ ਚਾਨਣ ਵੰਡਣ ਵਾਲਾ ਆਇਆ, ਤਰਕਸ਼ੀਲਾਂ ਦਾ ਯਾਰ ਬਰਨਾਲਾ ਆਇਆ'*, ਇਸੇ ਤਰ੍ਹਾਂ ਸ੍ਰੀ ਛਤਰਾ ਅਤੇ ਸਵਰਨ ਚੰਦਨ ਵੱਲੋਂ ਆਪਣੀ ਨਜ਼ਮ, *'ਕੱਲ੍ਹ ਜਿਹੜਾ ਸੀ ਚਮਾਸਾ ਲੱਗਿਆ, ਉਸੇ ਦੀ ਦੇਣ ਹੈ ਅੱਜ ਦੀ ਝੜੀ'* ਪੜ੍ਹੀ ਗਈ। ਸ੍ਰੀ ਬਲਵਿੰਦਰ ਬਰਨਾਲਾ ਨੇ ਆਪਣੀ ਤਕਰੀਰ ਦੌਰਾਨ ਇੰਗਲੈਂਡ ਵਿਚਲੇ ਪੰਜਾਬੀਆਂ ਵੱਲੋਂ ਬਿਹਤਰ ਸਹੂਲਤਾਂ ਮਾਣਦਿਆਂ ਹੋਇਆਂ ਵੀ ਉਨ੍ਹਾਂ ਦੀ ਬਾਬਿਆਂ ਦੇ ਚੁੰਗਲ ਵਿੱਚ ਫਸੀ ਹੋਈ ਮਾਨਸਿਕਤਾ ਬਾਰੇ ਗੱਲ ਕੀਤੀ ਅਤੇ ਉਥੇ ਪੰਜਾਬੀ ਵਿੱਚ ਛਪਦੇ ਟੂਣਿਆਂ ਅਤੇ ਰਾਸ਼ੀਆਂ ਸਬੰਧੀ ਇਸ਼ਤਿਹਾਰਾਂ ਉਤੇ ਦੁੱਖ ਪ੍ਰਗਟ ਕੀਤਾ ਅਤੇ ਅਪੀਲ ਕੀਤੀ ਕਿ ਪੰਜਾਬ ਅਤੇ ਪੰਜਾਬੀਆਂ ਦੇ ਬੌਧਿਕ ਵਿਕਾਸ ਲਈ 'ਦੇਸ ਪ੍ਰਦੇਸ' ਅਤੇ 'ਪੰਜਾਬ ਟਾਈਮਜ਼' ਵਰਗੇ ਅਖਬਾਰ ਆਪਣਾ ਯੋਗਦਾਨ ਪਾਉਣ। ਇਸਦੇ ਨਾਲ ਹੀ ਉਥੇ ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ 23 ਸ਼ਰਤਾਂ ਰਾਹੀ ਬਾਬਿਆਂ ਵੱਲੋਂ ਆਪਣੀ ਚਮਤਕਾਰੀ ਸ਼ਕਤੀ ਦਿਖਾਉਣ ਨੂੰ ਚਣੌਤੀ ਦਿੱਤੀ ਗਈ। ਪ੍ਰੋਗਰਾਮ ਦੀ ਲੜੀ ਵਿੱਚ ਉਸਤਾਦ ਹਰਭਜਨ ਬਾਂਸਲ ਅਤੇ ਉਸਦੀਆਂ ਸਪੁੱਤਰੀਆਂ ਹਰਜੀਤ, ਨੀਨਾ ਅਤੇ ਛੋਟੀ ਬੱਚੀ ਵੱਲੋਂ ਕਲਾਸੀਕਲ ਸੰਗੀਤ ਪੇਸ਼ ਕੀਤਾ ਗਿਆ। ਸ੍ਰੀ ਦਵਿੰਦਰ ਨੌਰਾ ਨੇ ਤਿੰਨ ਗਜ਼ਲਾਂ ਪੇਸ਼ ਕੀਤੀਆਂ।

ਇਸ ਫੰਕਸ਼ਨ ਦੇ ਪ੍ਰਧਾਨਗੀ ਮੰਡਲ ਵਿੱਚ ਸ੍ਰੀ ਅਜਮੇਰ ਗਿੱਲ ਕੁਵੈਂਟਰੀ, ਜਨਰਲ ਸਕੱਤਰ, ਭਾਰਤੀ ਮਜ਼ਦੂਰ ਸਭਾ, ਗ੍ਰੇਟ ਬ੍ਰਿਟੇਨ, ਕੇਵਲ ਸਿੰਘ ਪੁਰੇਵਾਲ, ਪ੍ਰਧਾਨ, ਹਰਭਜਨ ਸਿੰਘ ਪ੍ਰਧਾਨ, ਸਥਾਨਕ ਇਕਾਈ, ਮੋਹਣ ਸਿੰਘ ਮਾਨ ਸੈਕਟਰੀ, ਸਥਾਨਕ ਇਕਾਈ ਸੁਸ਼ੋਭਿਤ ਹੋਏ। ਸ੍ਰੀ ਦਿਲਬਾਗ ਸਿੰਘ ਗਿੱਲ ਨੇ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸੁਚਾਰੂ ਢੰਗ ਨਾਲ ਨਿਭਾਈ।

**ਸਲੋਹ ਵਿਖੇ ਪ੍ਰੋਗਰਾਮ** : ਲੰਡਨ ਤੋਂ ਵੀਹ ਮੀਲ ਦੂਰ ਇਸ ਸ਼ਹਿਰ ਵਿੱਚ ਸ੍ਰੀ ਦਰਸ਼ਨ ਸਿੰਘ ਢਿਲੋਂ ਕੌਂਸਲਰ ਅਤੇ ਸਾਥੀਆਂ ਵੱਲੋਂ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿੱਚ ਅਵਤਾਰ ਜੰਡਿਆਲਵੀ, ਸਵਰਨ ਚੰਦਨ, ਹਰਜੀਤ ਅਟਵਾਲ ਅਤੇ ਹੋਰ ਬਹੁਤ ਸਾਰੇ ਉਘੇ ਵਿਅਕਤੀਆਂ ਨੇ ਭਾਗ ਲਿਆ। ਇਸਤਰੀਆਂ ਲਈ ਰੱਖੇ ਗਏ ਵਿਸ਼ੇਸ਼ ਪ੍ਰੋਗਰਾਮ ਵਿੱਚ ਵਹਿਮਾਂ ਭਰਮਾਂ ਅਤੇ ਇਨ੍ਹਾਂ ਦੇ ਕਾਰਨ ਉਪਰ ਭਰਵੀ



ਬਹਿਸ ਕੀਤੀ ਗਈ। ਤਕਰੀਰ ਤੋਂ ਇਲਾਵਾ ਉਥੇ ਤਰਕਸ਼ੀਲਤਾ ਅਤੇ ਮਾਨਸਿਕ ਰੋਗਾਂ ਸਬੰਧੀ ਪ੍ਰਸ਼ਨਾਂ ਦੇ ਉਤਰ ਦਿੱਤੇ ਗਏ। ਹਿਪਨੋਟਿਜ਼ਮ ਦਾ ਪ੍ਰਦਰਸ਼ਨ ਵੀ ਕੀਤੀ ਗਈ।

**ਬਰਮਿੰਘਮ ਵਿਖੇ ਪ੍ਰੋਗਰਾਮ** : ਸ੍ਰੀ ਹਰੀਸ਼ ਮਲਹੋਤਰਾ ਦੀ ਅਗਵਾਈ ਵਿੱਚ ਭਾਰਤੀ ਮਜ਼ਦੂਰ ਸਭਾ ਵੱਲੋਂ ਸ਼ਹੀਦ ਊਧਮ ਸਿੰਘ ਹਾਲ ਵਿੱਚ ਸਨਮਾਨ ਸਮਾਰੋਹ ਕੀਤਾ ਗਿਆ। ਮੈਂ ਦੋ ਘੰਟਿਆਂ ਦੇ ਇਸ ਪ੍ਰੋਗਰਾਮ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸਥਾਪਨਾ ਸਬੰਧੀ ਅਤੇ ਵੱਖ ਵੱਖ ਵਿਸ਼ਿਆਂ ਉਪਰ ਆਪਣੇ ਭਰਵੇਂ ਵਿਚਾਰ ਰੱਖੇ ਅਤੇ ਜਾਦੂ ਦੇ ਟ੍ਰਿਕਾਂ ਪਿਛੇ ਕੰਮ ਕਰਦੀ ਹੱਥ ਫੇਰੀ ਅਤੇ ਸਾਧਾਂ ਦੇ ਕੁਕਰਮਾਂ ਬਾਰੇ ਬੋਲਿਆ।

**ਵਾਰਕਸ਼ਾਇਰ ਵਿਖੇ ਪ੍ਰੋਗਰਾਮ** : ਇਹ ਪ੍ਰੋਗਰਾਮ ਨਸਲ ਵਿਰੋਧੀ ਏਸ਼ੀਅਨ ਜਥੇਬੰਦੀ ਵੱਲੋਂ ਏਸ਼ੀਅਨ ਮੇਲੇ ਦੇ ਰੂਪ ਵਿੱਚ ਆਯੋਜਿਤ ਕੀਤਾ ਗਿਆ। 2000 ਤੋਂ ਉਪਰ ਦੇ ਇਕੱਠ ਨੂੰ ਲੰਦਨ ਦੇ ਵਾਤਾਵਰਨ ਮਨਿਸਟਰ ਜੌਹਨ ਆਸਟਿਨ ਤੇ ਮੈਂ ਸੰਬੋਧਨ ਕੀਤਾ। ਇਹ ਪਹਿਲੀ ਵਾਰ ਸੀ ਕਿ ਖੁੱਲ੍ਹੇ ਪਲੇਟਫਾਰਮ ਤੋਂ ਸਾਧਾਂ ਸੰਤਾਂ ਨੂੰ ਚਣੌਤੀ ਦਿੱਤੀ ਗਈ ਅਤੇ ਦੱਸਿਆ ਗਿਆ ਕਿ ਚਮਤਕਾਰੀ ਸ਼ਕਤੀਆਂ ਦੇ ਨਾਮ ਹੇਠ ਆਮ ਲੋਕਾਂ ਦੀ ਲੁੱਟ ਕੀਤੀ ਜਾ ਰਹੀ ਹੈ ਅਤੇ ਇਸ ਦੇ ਨਾਲ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੰਮਾਂ ਬਾਰੇ ਵੀ ਚਾਨਣਾ ਪਾਇਆ।

ਉਪਰੋਕਤ ਤੋਂ ਬਿਨਾਂ ਪਾਠਕਾਂ ਲਈ ਇਹ ਗੱਲ ਦਿਲਚਸਪੀ ਦਾ ਬਾਇਸ ਹੋਵੇਗੀ ਕਿ ਪੀਲੀ ਪੱਤਰਕਾਰੀ ਦੇ ਸਿਰਤਾਜ ਪਰਚੇ 'ਦੇਸ ਪਰਦੇਸ' ਵੱਲੋਂ ਤਰਕਸ਼ੀਲ ਸੁਸਾਇਟੀ ਦੇ ਚੈਲਿੰਜ ਨੂੰ ਛਾਪਣ ਤੋਂ ਇਹ ਕਹਿੰਦਿਆਂ ਹੋਇਆਂ ਇਹ ਇਨਕਾਰ ਕਰ ਦਿੱਤਾ ਕਿ ਇਸ ਨਾਲ ਸਾਧਾਂ ਸੰਤਾਂ ਅਤੇ ਜੋਤਸ਼ੀਆਂ ਵੱਲੋਂ ਆਉਂਦੇ ਇਸ਼ਤਿਹਾਰਾਂ ਦੀ ਆਮਦਨ ਬੰਦ ਹੋ ਜਾਵੇਗੀ।

ਇਸ ਬਰਤਾਨੀਆ ਫੇਰੀ ਅਤੇ ਬਰਤਾਨਵੀ ਤਰਕਸ਼ੀਲ ਸੁਸਾਇਟੀ ਦੀ ਸਥਾਪਨਾ ਵਿੱਚ ਅੱਛਰ ਸਿੰਘ ਖਰਲਵੀਰ ਅਤੇ ਉਸ ਦੇ ਪਰਿਵਾਰ ਦੀ ਪਹਿਲਕਦਮੀ ਅਤੇ ਸਹਿਯੋਗ ਮਹੱਤਵਪੂਰਨ ਰਿਹਾ। ਜਿਸ ਵਿੱਚ ਉਸ ਦੇ ਸਾਥੀ ਦਿਲਬਾਗ ਸਿੰਘ ਗਿੱਲ ਅਤੇ ਭਾਰਤੀ ਮਜ਼ਦੂਰ ਸਭਾ, ਗ੍ਰੇਟ ਬ੍ਰਿਟੇਨ ਦੇ ਕਾਰਕੁੰਨਾਂ ਦਾ ਵੀ ਭਰਵਾਂ ਰੋਲ ਹੈ। ਬਰਤਾਨੀਆ ਦੀ ਇਹ ਫੇਰੀ ਤਰਕਸ਼ੀਲ ਲਹਿਰ ਦੇ ਇਤਿਹਾਸ ਵਿੱਚ ਇੱਕ ਮੀਲ ਪੱਥਰ ਸਾਬਿਤ ਹੋਵੇਗੀ।



## ਸ਼ੰਕਾ ਨਵਿਰਤੀ

**ਸ਼ੰਕਾ** : ਤਰਕਸ਼ੀਲਤਾ ਦੇ ਮੁਤਾਬਿਕ ਕੁਝ ਰੀਤੀ ਰਿਵਾਜ ਸਮੇਂ ਦੀਆਂ ਠੋਸ ਹਾਲਤਾਂ ਦੀ ਪੈਦਾਵਾਰ ਹੁੰਦੇ ਹਨ। ਜਿਸ ਦੇ ਸਿੱਟੇ ਵਜੋਂ ਪੰਜਾਬ ਦੇ ਲੋਕ ਹਿੰਦੂ ਜਾਂ ਸਿੱਖ ਮੁਰਦੇ ਨੂੰ ਅਗਨੀ ਸਪੁਰਦ ਕਰਦੇ ਹਨ ਕਿਉਂਕਿ ਇਥੇ ਬਾਲਣ ਦੀ ਕੋਈ ਕਮੀ ਪਹਿਲਾਂ ਤੋਂ ਹੀ ਨਹੀਂ ਹੈ। ਪਰ ਹੁਣ ਸਮੇਂ ਦੇ ਬਦਲਣ ਨਾਲ ਤੇ ਕੁਝ ਕੁਦਰਤੀ ਆਫ਼ਤਾਂ ਕਾਰਨ (ਜਿਵੇਂ ਸੇਮ ਮਾਰੇ ਇਲਾਕੇ ਮੁਕਤਸਰ ਜ਼ਿਲ੍ਹੇ 'ਚ) ਬਾਲਣ ਦੀ ਬਹੁਤ ਹੀ ਵੱਡੀ ਸਮੱਸਿਆ ਹੈ। ਕੀ ਇਸ ਇਲਾਕੇ 'ਚ ਹਿੰਦੂ ਜਾਂ ਸਿੱਖਾਂ 'ਚ ਮੁਰਦੇ ਨੂੰ 'ਸਪੁਰਦ-ਏ-ਖ਼ਾਕ' ਦੀ ਰੀਤ ਚਲਾਈ ਜਾ ਸਕਦੀ ਹੈ ? ਜੇ ਹਾਂ ਤਾਂ ਕਿਵੇਂ ?

**ਨਵਿਰਤੀ** : ਤੁਹਾਡੀ ਗੱਲ ਬਿਲਕੁਲ ਠੀਕ ਹੈ ਕਿ 'ਰੀਤੀ ਰਿਵਾਜ ਸਮੇਂ ਦੀਆਂ ਠੋਸ ਹਾਲਤਾਂ ਦੇ ਪੈਦਾਵਾਰ ਹੁੰਦੇ ਹਨ।' ਇਸ ਕਰਕੇ ਹਾਲਾਤਾਂ ਦੇ ਬਦਲਣ ਨਾਲ ਰੀਤੀ-ਰਿਵਾਜ ਬਦਲ ਜਾਂਦੇ ਹਨ ਅਤੇ ਬਦਲ ਜਾਣੇ ਵੀ ਚਾਹੀਦੇ ਹਨ। ਜਿਥੋਂ ਤੱਕ ਸਬੰਧ ਪੰਜਾਬ ਵਿੱਚ ਮੁਰਦੇ ਨੂੰ ਅਗਨੀ ਸਪੁਰਦ ਕਰਨ ਦੀ ਰੀਤ ਦਾ ਬਾਲਣ ਦੀ ਘਾਟ ਕਰਕੇ ਬਦਲਣ ਦਾ ਹੈ ਇਸ ਬਾਰੇ ਅਜੇ ਸੰਕਟਕਾਲੀਨ ਸਥਿਤੀ ਨਹੀਂ ਹੈ, ਇਸ ਕਰਕੇ ਵਿਸ਼ੇਸ਼ ਪ੍ਰੇਰਨਾ ਬਗੈਰ ਆਪਣੇ ਆਪ ਰੀਤ ਬਦਲ ਜਾਣ ਦੀ ਕੋਈ ਸੰਭਾਵਨਾ ਨਹੀ ਹੈ। ਪ੍ਰੰਤੂ ਸੂਝਵਾਨ ਵਿਅਕਤੀ ਜਾਣਦੇ ਹਨ ਕਿ ਅੱਜ ਜੇ ਬਾਲਣ ਦੀ ਘਾਟ ਆ ਰਹੀ ਹੈ ਤਾਂ ਭਵਿੱਖ ਵਿੱਚ ਮਿਲਣਾ ਮੁਸ਼ਕਲ ਵੀ ਹੋ ਸਕਦਾ ਹੈ ਇਸ ਤੋਂ ਇਲਾਵਾ ਇਸ ਵਿਧੀ ਨਾਲ ਪ੍ਰਦੂਸ਼ਣ ਵੀ ਫੈਲਦਾ ਹੈ। ਇਸ ਲਈ ਭਵਿੱਖ ਵਿੱਚ ਇਸਦਾ ਬਦਲ ਸੋਚਣਾ ਪੈਣਾ ਹੈ। ਇਸ ਸਬੰਧੀ ਕੁਝ ਅਮਲ ਵੀ ਸ਼ੁਰੂ ਹੋਇਆ ਹੈ। ਵੱਡੇ ਸ਼ਹਿਰਾਂ-ਕਸਬਿਆਂ ਵਿੱਚ ਸ਼ਮਸ਼ਾਨ ਘਾਟਾਂ ਅੰਦਰ ਵਿਸ਼ੇਸ਼ ਅੰਗੀਠੇ ਬਣਨੇ ਸ਼ੁਰੂ ਹੋ ਗਏ ਹਨ ਜਿਨ੍ਹਾਂ ਵਿੱਚ ਘੱਟ ਬਾਲਣ ਨਾਲ ਦੇਹ ਜਲਾਈ ਜਾ ਸਕਦੀ ਹੈ। ਇਸਤੋਂ ਇਲਾਵਾ ਬਹੁਤ ਵੱਡੇ ਸ਼ਹਿਰਾਂ ਵਿੱਚ ਬਿਜਲੀ ਦੀ ਭੱਠੀ ਵਾਲੇ ਸ਼ਮਸ਼ਾਨ-ਘਾਟ ਵੀ ਬਣਨੇ ਸ਼ੁਰੂ ਹੋ ਰਹੇ ਹਨ। ਤਰਕਸ਼ੀਲ ਸੁਸਾਇਟੀ ਦੀ ਸਮਝ ਅਨੁਸਾਰ ਮ੍ਰਿਤ ਸਰੀਰ ਨੂੰ ਮਾਨਵੀ ਸਨਮਾਨ ਨਾਲ ਖਤਮ ਕਰਨਾ ਹੈ, ਇਸ ਲਈ ਕੋਈ ਵੀ ਵਿਧੀ ਅਪਣਾਈ ਜਾ ਸਕਦੀ ਹੈ ਪਰ ਅਪਣਾਈ ਵਿਧੀ ਸਥਾਨਕ ਹਾਲਤਾਂ ਅਤੇ ਲੋਕਾਂ ਦੀ ਆਮ ਮਾਨਵੀ ਭਾਵਨਾਵਾਂ ਅਨੁਸਾਰ ਹੋਣੀ ਚਾਹੀਦੀ ਹੈ।



# ਵਿਦੇਸ਼ ਤੋਂ ਸਹਾਇਤਾ

| | |
|---|---|
| 1. I. W. A. Willenhall, U. K. | £ 300-00 |
| 2. Com. Karam Singh Kirti, Smethwick, Birmingham, U. K. | £ 120-00 |
| 3. Avtar Singh Pabla, Stoke, Coventry, U. K. | £ 100-00 |
| 4. I. W. A. Bradford, W. Yorkshire, U. K. | £ 100-00 |
| 5. Geetkar Amrik Singh Hotty, Pabwanwala, Coventry, U. K. | £ 50-00 |
| 6. Prof. Santokh Singh Dhaliwal, Coventry, U. K. | £ 50-00 |
| 7. A. S. Kharalveer | £ 25-00 |
| 8. Master Ram Singh Deol, Coventry, U. K. | £ 25-00 |
| 9. Baldev Singh Dhami, Coventry, U. K. | £ 20-00 |
| 10. G. S. Puri, Milap Day Centre, Glasgow, Scotland, U. K. | £ 20-00 |
| 11. Gurmakh Singh Dhillon, Glasgow, U. K. | £ 20-00 |
| 12. Dvr. Makhan Singh Bhandal, Lamington Spa, U. K. | £ 20-00 |
| 13. President I. W. A., Coventry, Bhajan Nahal, U. K. | £ 20-00 |
| 14. Surjit Singh Battu (Barnala), Glasgow, U. K. | £ 20-00 |
| 15. Sukhchain Singh (Kharkhurd), Leed, U. K. | £ 20-00 |
| 16. Swaran Singh, Glasgow, Scotland, U. K. | £ 20-00 |
| 17. Dherinder Prashar, Meadoway, Heston, U. K. | £ 10-00 |
| 18. Gurmeet Singh, Coventry, U. K. | £ 10-00 |
| 19. Karam Singh Gill, Foleshill, Coventry, U. K. | £ 10-00 |
| 20. Kulwinder Singh Sohal, Coventry, U. K. | £ 10-00 |
| 21. Sohan Singh Pabla, Coventry, U. K. | £ 10-00 |
| 22. Asian Welfare Centre, U. K. | £ 10-00 |
| 23. Harish Malhotra, Birmingham, U. K. | £ 10-00 |
| 24. Ramkrishan Heera, Handsworth, Birmingham, U. K. | £ 10-00 |
| 25. Harbans Singh Bagari, Bellhill, Lanchshire, U. K. | £ 10-00 |
| 26. Darshan Kaur, Smethwick, Birmingham, U. K. | £ 10-00 |
| 27. Gurdial Singh Virdi, Coventry, U. K. | £ 10-00 |
| 28. Jaga Singh Caberwal, Coventry, U. K. | £ 10-00 |
| 29. Mohinder Singh Man, Coventry, U. K. | £ 10-00 |
| 30. Piara Singh, Coventry, U. K. | £ 10-00 |
| 31. Satnam Singh Gill, Coventry, U. K. | £ 10-00 |
| 32. Driver Raj, Coventry, U. K. | £ 10-00 |
| 33. Lavkesh Kumar, Handsworth, Birmingham, U. K. | £ 10-00 |
| 34. Dilbag Singh Dhillon, Coventry, U. K. | £ 10-00 |
| 35. S. S. Kohli, Glassgow | £ 10-00 |
| 36. Paramjit Bassi S/o Com. Harkrishan Surjit, Glasgow, U. K. | £ 10-00 |
| 37. Dr. Sarjinder Singh, Glassgow, U. K. | £ 10-00 |
| 38. Balraj Sanghera, Glassgow, U. K. | £ 10-00 |



| | |
|---|---|
| 39. Sohan Randhawa, Glasgow, U. K. | £ 10-00 |
| 40. Om Parkash, Glasgow, U. K. | £ 10-00 |
| 41. Tarlochan Kumar, Glassgow, U. K. | £ 10-00 |
| 42. Master Kashmira Singh, Glassgow, U. K. | £ 10-00 |
| 43. T. R. Kalian, Glassgow, U. K. | £ 10-00 |
| 44. Master Ajmer, Coventry, U. K. | £ 10-00 |
| 45. Surinder School of Motoring, Coventry, U. K. | £ 10-00 |
| 46. Darbar Singh Uppal, Hudders Field, W. Yorks, U. K. | £ 10-00 |
| 47. Gudeep Aujla, Hudders Field, W. Yorks, U. K. | £ 10-00 |
| 48. Seva Singh Rathore, Leed, U. K. | £ 10-00 |
| 49. Com. Pakhar Singh, Bradford, U. K. | £ 10-00 |
| 50. Jagtar Sahota, Bradford, U. K. | £ 10-00 |
| 51. Jasbir Singh, Leed, U. K. | £ 10-00 |
| 52. Surinder Taggar, Handsworth, Birmingham, U. K. | £ 10-00 |
| 53. Avtar Jandialvi, Slough, U. K. | £ 10-00 |
| 54. Bisla, Slough, U. K. | £ 10-00 |
| 55. Satykam Bhardwaj, Slough, U. K. | £ 10-00 |
| 56. Swaran Chandan, Slough, U. K. | £ 10-00 |
| 57. G. S. Bansal, Slough, U. K. | £ 10-00 |
| 58. Harjeet Atwal (Writer), Slough, U. K. | £ 10-00 |
| 59. Counciler, Darshan Dhillon, Mirador, Slough, U. K. | £ 10-00 |
| 60. Dvr. P. S. Kang, Bedworth, Coventry. | £ 10-00 |
| 61. Seema Gill, Bradford, U. K. | £ 10-00 |
| 62. A. S. Kharalvir *for H. M., G. M. S., Kharal khurd (Hoshiarpur)* | £ 10-00 |
| 63.-i) Surinder Aujla, Pudsey, Leed, U. K. | £ 10-00 |
| *ii)* ″ ″ *In Memory of Com. Gurmail Singh* | £ 20-00 |
| 65. Anonymous donation, Leed, U. K. | £ 10-00 |
| 66. Anonymous donation, Coventry, U. K. | £ 10-00 |
| 67. Mohan Singh, Pudsey, Leed, U. K. | £ 5-00 |
| 68. Avtar Ram Bhatoa, West Bromwich, Sendwill, U. K. | £ 5-00 |
| 69. Satnam Singh, Handsworth, Birmingham, U. K. | £ 5-00 |
| 70. Daulta Bali, Handswothwood, Birmingham, U. K. | £ 5-00 |
| 71. Gurdial Singh, Handsworth, Birmingham, U. K. | £ 5-00 |
| 72. H. P. Randhawa, Smithwick, Worley, W. Midlands, U. K. | £ 5-00 |
| 73. K. L. Jhamt, Helton, W. Midlands, U. K. | £ 5-00 |
| 74. Surjit Sahota, Bramton, Ontario, Canada. | £ 15-00 |
| 75. Pankaj Sharma, Mississaduga, Ontario, Canada. | £ 10-00 |
| 76. Ravinder Sanghera, North East, Calgary, Canada | £ 10-00 |
| From Sale of Book *'......Te Dev Purush Har Gai'* | £ 135-00 |
| **Total** | **£ 1645-00** |
| **Mr. Avtar Tari for Computer** | **£ 1400-00** |

**Tarksheel Society Punjab is very thankful to all above donors .**

## ਇਕਾਈ ਬਠਿੰਡਾ ਵੱਲੋਂ

# ਵਿਸ਼ੇਸ਼ ਜਾਗ੍ਰਿਤੀ ਵਰਕਸ਼ਾਪ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੀ ਇਲਾਕਾ ਇਕਾਈ ਬਠਿੰਡਾ ਵੱਲੋਂ 14 ਸਤੰਬਰ ਨੂੰ ਐਮ. ਐਚ. ਆਰ. ਸੀਨੀਅਰ ਸੈਕੰਡਰੀ ਸਕੂਲ ਬਠਿੰਡਾ ਵਿਖੇ ਇੱਕ ਵਿਸ਼ੇਸ਼ ਜਾਗ੍ਰਿਤੀ ਵਰਕਸ਼ਾਪ ਲਾਈ ਗਈ। ਵਰਕਸ਼ਾਪ ਦਾ ਮੰਤਵ, ਸੁਸਾਇਟੀ ਦੇ ਦੋ-ਮਾਸਿਕ ਮੈਗਜ਼ੀਨ ''ਤਰਕਸ਼ੀਲ'' ਦੇ ਪਾਠਕਾਂ ਤੱਕ ਸਿੱਧਾ ਸੰਪਰਕ ਬਣਾਉਣਾ ਅਤੇ ਉਹਨਾਂ ਅੰਦਰ ਪਣਪ ਰਹੇ ਨਵੇਂ ਵਿਚਾਰਾਂ ਨੂੰ ਵਿਗਿਆਨਕ ਨਜ਼ਰੀਏ ਤੋਂ ਹੋਰ ਵਧੇਰੇ ਪਰਪੱਕ ਬਣਾਉਣਾ ਸੀ। ਸੁਸਾਇਟੀ ਦੇ ਸਥਾਨਕ ਕਾਰਕੁੰਨਾਂ ਨੇ ਪਾਠਕਾਂ ਤੱਕ ਨਿੱਜੀ ਤੌਰ ਤੇ ਸੰਪਰਕ ਕਰਕੇ ਉਹਨਾਂ ਨੂੰ ਇਸ ਵਰਕਸ਼ਾਪ ਵਿੱਚ ਆਉਣ ਲਈ ਪ੍ਰੇਰਤ ਕੀਤਾ। ਇਸ ਸਮਾਗਮ ਵਿੱਚ ਰਾਮਪੁਰਾ ਅਤੇ ਡੱਬਵਾਲੀ-ਕਿਲਿਆਂ ਵਾਲੀ ਦੀਆਂ ਇਕਾਈਆਂ ਦੇ ਸਰਗਰਮ ਵਰਕਰਾਂ ਨੇ ਵੀ ਸ਼ਿਰਕਤ ਕੀਤੀ।

ਵਰਕਸ਼ਾਪ ਦੀ ਸ਼ੁਰੂਆਤ ਮਹਾਂਬੀਰ ਅੱਖਾਂ ਦਾ ਹਸਪਤਾਲ ਬਠਿੰਡਾ ਦੇ ਆਈ ਸਪੈਸ਼ਲਿਸਟ ਡਾ. ਅਸ਼ੋਕ ਕੁਮਾਰ ਦੇ ਭਾਸ਼ਨ ਨਾਲ ਹੋਈ। ਉਹਨਾਂ ਇੱਕ ਮਾਡਲ ਰਾਹੀ ਮਨੁੱਖੀ ਅੱਖ ਦੀ ਬਣਤਰ ਤੇ ਇਸ ਦੀ ਵਰਕਿੰਗ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ। ਉਹਨਾਂ ਦੱਸਿਆ ਕਿ ਭਾਰਤ ਵਿੱਚ ਨੇਤਰਹੀਣਾ ਵਾਸਤੇ ਹਰ ਰੋਜ਼ 20 ਹਜ਼ਾਰ ਕੋਰਨੀਆ ਦੀ ਜ਼ਰੂਰਤ ਹੈ ਪਰ ਅੱਖਾਂ ਦਾਨ ਕਰਨ ਸਬੰਧੀ ਪਾਏ ਜਾਂਦੇ ਅੰਧਵਿਸ਼ਵਾਸ਼ਾਂ ਕਰਕੇ ਸਿਰਫ 200 ਕੋਰਨੀਆ ਹੀ ਦਾਨ ਕੀਤੇ ਜਾਂਦੇ ਹਨ। ਉਹਨਾਂ ਸਰੋਤਿਆਂ ਵੱਲੋਂ ਅੱਖਾਂ ਦਾਨ ਕਰਨ ਸਬੰਧੀ ਪੁੱਛੇ ਗਏ ਅਨੇਕ ਸਵਾਲਾਂ ਦੇ ਜਵਾਬ ਵੀ ਦਿੱਤੇ।

ਮੈਗਜ਼ੀਨ ਤਰਕਸ਼ੀਲ ਦੇ ਰਹਿ ਚੁਕੇ ਮੁੱਖ ਸੰਪਾਦਕ ਅਤੇ ਮੌਜੂਦਾ ਸੰਪਾਦਕੀ ਬੋਰਡ ਦੇ ਸੀਨੀਅਰ ਮੈਂਬਰ ਸ੍ਰੀ ਰਾਜਪਾਲ ਸਿੰਘ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੇ ਉਦੇਸ਼ ਬਾਰੇ ਵਿਆਖਿਆ ਸਹਿਤ ਜਾਣਕਾਰੀ ਦਿੰਦਿਆਂ ਦੱਸਿਆ ਕਿ ਇਸ ਸੰਸਥਾ ਦਾ ਮੰਤਵ ਲੋਕਾਂ ਦੇ ਵਿਸ਼ਾਲ ਹਿੱਸਿਆਂ ਵਿਚੋਂ ਵਹਿਮਾਂ ਭਰਮਾਂ ਤੇ ਅੰਧਵਿਸ਼ਵਾਸ਼ਾਂ ਦਾ ਕੂੜਾ ਹੂੰਝ ਕੇ ਉਹਨਾਂ ਦਾ ਦ੍ਰਿਸ਼ਟੀਕੋਣ ਵਿਗਿਆਨਕ ਬਣਾਉਣਾ ਹੈ। ਉਹਨਾਂ ਦੱਸਿਆ ਕਿ ਦੋ ਢਾਈ ਸਦੀਆਂ ਪਹਿਲਾਂ ਯੂਰਪ ਵਿੱਚ ਚਲੀ ਪੁਨਰਜਾਗਰਣ ਦੀ ਮੁਹਿੰਮ ਵਾਂਗ ਇਸ ਸਮੇਂ ਏਸ਼ੀਆ ਦੇ ਇਸ ਖਿੱਤੇ ਵਿੱਚ ਚਲ ਰਹੀ ਪੁਨਰਜਾਗ੍ਰਿਤੀ ਦੀ ਲਹਿਰ ਵਿੱਚ ਤਰਕਸ਼ੀਲ ਸੁਸਾਇਟੀ ਆਪਣੀ ਸੀਮਾ ਤੇ ਸਮਰੱਥਾ ਅਨੁਸਾਰ ਯੋਗਦਾਨ ਪਾ ਰਹੀ ਹੈ।

ਵਰਕਸ਼ਾਪ ਦੇ ਤੀਜੇ ਬੁਲਾਰੇ ਸਿਵਲ ਹਸਪਤਾਲ ਬਠਿੰਡਾ ਦੇ ਮਨੋਰੋਗ ਮਾਹਿਰ ਡਾ. ਅਨਿਲ ਗੋਇਲ ਸਨ। ਉਹਨਾਂ ਮਨੋਰੋਗਾਂ ਦੀਆਂ ਵੱਖ ਵੱਖ ਸਥਿਤੀਆਂ ਅਤੇ ਕਿਸਮਾਂ ਬਾਰੇ ਜਾਣਕਾਰੀ ਦਿੱਤੀ। ਡਾ. ਗੋਇਲ ਨੇ ਦੱਸਿਆ ਕਿ ਆਤਮ ਹੱਤਿਆ ਕਰਨ ਵਾਲੇ ਕੁੱਲ ਕੇਸਾਂ ਵਿੱਚੋ 33% ਕੇਸ ਮਾਨਸਿਕ ਬੀਮਾਰੀ, ਉਦਾਸੀ ਰੋਗ ਦੇ ਮਰੀਜ਼ ਹੁੰਦੇ ਹਨ। ਉਹਨਾਂ ਬਿਜਲੀ ਲਾਉਣ ਬਾਰੇ ਪਾਏ ਜਾਂਦੇ ਡਰ ਨੂੰ ਦੂਰ ਕਰਦਿਆਂ ਦੱਸਿਆ ਕਿ ਮਨੋਰੋਗੀਆਂ ਨੂੰ ਬਿਜਲੀਆਂ ਲਾਉਣ ਦੇ 35 ਹਜ਼ਾਰ ਕੇਸਾਂ ਪਿੱਛੇ ਸਿਰਫ ਇੱਕ ਦੁਰਘਟਨਾ ਹੋਣ ਦੀ ਸੰਭਾਵਨਾ ਹੁੰਦੀ ਹੈ। ਉਹਨਾਂ ਸਰੋਤਿਆਂ ਦੇ ਸਵਾਲਾਂ ਦੇ ਜਵਾਬ ਵੀ ਦਿੱਤੇ।

ਸੁਸਾਇਟੀ ਦੇ ਸੂਬਾਈ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਨੇ ਆਪਣੇ ਅਮਲੀ ਤਜਰਬੇ ਸਾਂਝੇ ਕਰਦਿਆਂ ਵੱਖ ਵੱਖ ਸਮੇਂ ਸੁਸਾਇਟੀ ਵੱਲੋਂ ਹੱਲ ਕੀਤੇ ਗਏ ਮਾਨਸਿਕ ਰੋਗੀਆਂ ਦੇ ਕੇਸਾਂ ਦੀਆਂ ਮਿਸਾਲਾਂ ਪੇਸ਼ ਕੀਤੀਆਂ। ਉਹਨਾਂ ਦੱਸਿਆ ਕਿ ਆਰਥਿਕ, ਸਮਾਜਿਕ, ਤੇ ਜਿਨਸੀ ਉਲਝਣਾ ਅਤੇ ਪ੍ਰੇਸ਼ਾਨੀਆਂ ਰਾਹੀਂ ਬਣੇ ਮਾਨਸਿਕ ਰੋਗੀ ਵੱਖ ਵੱਖ ਹਰਕਤਾਂ ਤੇ ਵਰਤਾਰਿਆਂ ਰਾਹੀ ਆਪਣੀ ਮਾਨਸਿਕ ਸਥਿਤੀ ਦਾ ਪ੍ਰਗਟਾਵਾ ਕਰਦੇ ਹਨ। ਇਹਨਾਂ ਹਰਕਤਾਂ ਦੇ ਪਿੱਛੇ ਛੁਪੇ ਕਾਰਨਾਂ ਦੀ ਅਸਲੀਅਤ ਜਾਣ ਕੇ ਹੀ ਮਾਨਸਿਕ ਰੋਗੀ ਨੂੰ ਠੀਕ ਢੰਗ ਨਾਲ ਤੰਦਰੁਸਤ ਕੀਤਾ ਜਾ ਸਕਦਾ ਹੈ। ਉਹਨਾਂ ਕੁੱਝ ਅਜਿਹੀਆਂ ਉਦਾਹਰਣਾਂ ਵੀ ਦਿੱਤੀਆਂ ਜਦੋਂ ਵੱਡੇ ਵੱਡੇ ਹਸਪਤਾਲਾਂ ਵਿੱਚੋਂ ਨਿਰਾਸ਼ ਹੋ ਕੇ ਮੁੜੇ ਮਾਨਸਿਕ ਰੋਗੀਆਂ ਨੂੰ ਸੁਸਾਇਟੀ ਨੇ ਸਿਰੜ ਤੇ ਸਬਰ ਨਾਲ ਹੱਲ ਕੀਤਾ।

ਸਵਾਲਾਂ - ਜਵਾਬਾਂ ਦੇ ਸ਼ੈਸ਼ਨ ਵਿੱਚ ਸਰੋਤਿਆਂ ਵੱਲੋਂ ਖਗੋਲ ਸਬੰਧੀ ਪੁੱਛੇ ਗਏ ਸਵਾਲਾਂ ਦੇ ਜਵਾਬ ਰਾਜਪਾਲ ਸਿੰਘ ਨੇ, ਫਿਲਾਸਫੀ ਸਬੰਧੀ ਭੂਰਾ ਸਿੰਘ ਨੇ, ਮਨੋਰੋਗਾਂ ਬਾਰੇ ਕ੍ਰਿਸ਼ਨ ਬਰਗਾੜੀ ਨੇ ਅਤੇ ਜੀਵ ਵਿਗਿਆਨ ਸਬੰਧੀ ਡਾ. ਜਵਾਹਰ ਸਿੰਘ ਨੇ ਦਿੱਤੇ। ਵੱਖ ਵੱਖ ਵਿਸ਼ਿਆਂ ਸਬੰਧੀ ਪੁੱਛੇ ਗਏ ਪ੍ਰਸ਼ਨਾਂ ਤੋਂ ਸਰੋਤਿਆਂ ਵਿੱਚ ਪੈਦਾ ਹੋਈ ਗਿਆਨ ਹਾਸਲ ਕਰਨ ਦੀ ਰੁਚੀ ਦੀ ਵਧੀਆ ਝਲਕ ਮਿਲਦੀ ਸੀ।

ਸਟੇਜ ਵੱਲੋਂ ਪੁੱਛੇ ਗਏ ਪ੍ਰਸ਼ਨਾਂ ਦੇ ਅਗਲੇ ਸੈਸ਼ਨ ਵਿੱਚ ਸਰੋਤਿਆਂ ਨੇ ਚੰਗੀ ਦਿਲਚਸਪੀ ਦਿਖਾਈ। ਵੱਖ ਵੱਖ ਵਿਸ਼ਿਆਂ ਵਿੱਚੋਂ ਤਿਆਰ ਕੀਤੀ ਪ੍ਰਸ਼ਨਾਵਲੀ ਦੇ ਬਹੁਤੇ ਪ੍ਰਸ਼ਨਾਂ ਤੇ ਸਹੀ ਉੱਤਰ ਸਕੂਲੀ ਵਿਦਿਆਰਥੀਆਂ ਅਤੇ ''ਤਰਕਸ਼ੀਲ'' ਦੇ ਪਾਠਕਾਂ ਨੇ ਦਿੱਤੇ। ਬਠਿੰਡਾ ਇਕਾਈ ਵੱਲੋਂ ਸਹੀ ਉਤਰ ਦੇਣ



ਵਾਲਿਆਂ ਨੂੰ 15 ਯਾਦਗਾਰੀ ਚਿੰਨ੍ਹ ਦਿੱਤੇ ਗਏ ਆਖਰੀ ਸੈਸ਼ਨ ਵਿੱਚ ਸਾਈਂ ਬਾਬਾ ਵੱਲੋਂ ਹਵਾ ਵਿੱਚੋਂ ਸੋਨੇ ਦੀ ਚੈਨੀ ਪੈਦਾ ਕਰਨ ਦਾ ਹੱਥ ਦੀ ਸਫਾਈ ਦੇ ਟਰਿੱਕ, ਜਿਸ ਨੂੰ ਇੱਕ ਵੀ. ਡੀ. ਓ. ਕੈਮਰੇ ਨੇ ਫੜ੍ਹ ਲਿਆ ਸੀ, ਸਬੰਧੀ ਵੀ. ਡੀ. ਓ. ਕੈਸਿਟ ਦਿਖਾ ਕੇ ਇਸ ਬਾਬੇ ਦੀ ਅਖੌਤੀ ਅਲੌਕਿਕ ਸ਼ਕਤੀ ਦਾ ਪਰਦਾ ਫਾਸ਼ ਕੀਤਾ ਗਿਆ।

ਇਸ ਮੌਕੇ ਤੇ ਸੁਸਾਇਟੀ ਦੀ ਬਠਿੰਡਾ ਇਕਾਈ ਨੇ ਐਮਰਜੈਂਸੀ ਬਲੱਡ ਡੋਨਰਜ਼ ਐਸੋਸੀਏਸ਼ਨ ਦੀ ਸਥਾਪਨਾ ਵੀ ਕੀਤੀ ਅਤੇ ਇਸ ਕੰਮ ਲਈ ੫੦ ਸੁਸਾਇਟੀ ਮੈਂਬਰਾਂ ਅਤੇ ਹਮਦਰਦਾਂ ਨੇ ਆਪਣੇ ਖੂਨ ਦੇ ਗਰੁੱਪ ਦੀ ਜਾਂਚ ਕਰਵਾਈ। ਬਠਿੰਡਾ ਇਕਾਈ ਵੱਲੋਂ ਆਪਣੇ ਗੁਜ਼ਰ ਚੁੱਕੇ ਤਰਕਸ਼ੀਲ ਆਗੂ ਸ੍ਰੀ ਲਾਭ ਸਿੰਘ ਸਾਥੀ ਦੀਆਂ ਅੱਖਾਂ ਦਾਨ ਕਰਵਾ ਕੇ ਸ਼ੁਰੂ ਕੀਤੀ ਪਿਰਤ ਨੂੰ ਹੁੰਗਾਰਾ ਦਿੰਦਿਆਂ ਸੁਸਾਇਟੀ ਦੇ ਸ਼ੁਭਚਿੰਤਕਾਂ ਸ੍ਰੀ ਬੂਟਾ ਸਿੰਘ ਸੁਖਲੱਧੀ ਨੇ ਆਪਣੀ ਮਾਤਾ ਦੀਆਂ ਅਤੇ ਸ੍ਰੀ ਰਣਜੀਤ ਸਿੰਘ ਮਹਿਤਾ ਨੇ ਆਪਣੇ ਪਿਤਾ ਦੀਆਂ ਅੱਖਾਂ ਦਾਨ ਕਰਕੇ ਇਸ ਪਾਸੇ ਚੰਗੀਆਂ ਮਿਸਾਲਾਂ ਪੇਸ਼ ਕੀਤੀਆਂ ਹਨ। ਇਕਾਈ ਨੇ ਅੱਖਾਂ ਦਾਨ ਕਰਨ ਸਬੰਧੀ ਪ੍ਰਚਲਤ ਵਹਿਮਾਂ ਭਰਮਾਂ ਤੇ ਅੰਧਵਿਸ਼ਵਾਸ਼ਾਂ ਨੂੰ ਹੋਰ ਸੱਟ ਮਾਰਨ ਲਈ ਫਾਰਮ ਵੀ ਭਰਵਾਏ। ਇਸ ਮੌਕੇ ਤੇ ਚਾਰ ਦਰਜਨ ਦੇ ਕਰੀਬ ਸੁਸਾਇਟੀ ਮੈਂਬਰਾਂ ਤੇ ਹਮਦਰਦਾਂ ਨੇ ਇਹ ਫਾਰਮ ਭਰ ਕੇ ਆਮ ਲੋਕਾਂ ਲਈ ਰਾਹ ਦਰਸਾਵੇ ਦੀ ਭੂਮਿਕਾ ਨਿਭਾਈ।

ਸਾਰੇ ਪ੍ਰੋਗਰਾਮ ਦੌਰਾਨ ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਇਕਾਈ ਦੇ ਸਕੱਤਰ ਸ੍ਰੀ ਬਲਦੇਵ ਸਿੰਘ ਨੇ ਨਿਭਾਈ।

**- ਕੇਵਲ ਜੀਦਾ**

## ਸਰਗਰਮੀਆਂ

**ਇਕਾਈ - ਪਾਤੜਾਂ**

ਸਥਾਨ- 1) ਨਿਊ ਮਾਲਵਾ ਪਬਲਿਕ ਹਾਈ ਸਕੂਲ, ਪਾਤੜਾਂ
2) ਪਬਲਿਕ ਗਰਲਜ਼ ਹਾਈ ਸਕੂਲ (ਟਰੱਸਟ), ਪਾਤੜਾਂ
3) ਮੁਸਾਫ਼ਿਰ ਪਬਲਿਕ ਸੀ. ਸੈ. ਸਕੂਲ, ਪਿੰਡ-ਧੂਹੜ,
4) ਬਾਬਾ ਦੀਪ ਸਿੰਘ ਪਬਲਿਕ ਹਾਈ ਸਕੂਲ, ਧੂਹੜ
ਪ੍ਰੋਗਰਾਮ : ਜਾਦੂ ਸਬੰਧੀ ਫੈਲੇ ਅੰਧਵਿਸ਼ਵਾਸਾਂ ਨੂੰ ਦੂਰ ਕਰਦੇ ਮੈਜਿਕ ਟ੍ਰਿਕਸ ਅਤੇ ਵਿਗਿਆਨਕ ਤਕਰੀਰਾਂ।
ਭਾਗ ਲੈਣ ਵਾਲੇ ਕਾਰਕੁੰਨ - ਸ੍ਰੀ ਕੁਲਵੰਤ ਸਿੰਘ, ਸ੍ਰੀ ਬਲਦੇਵ ਸਿੰਘ, ਸ੍ਰੀ ਬਿੱਕਰ ਸਿੰਘ

**ਇਕਾਈ - ਬਠਿੰਡਾ**

1) ਮਿਤੀ : 26 ਜੁਲਾਈ 1997
ਸਥਾਨ : ਚੋਟੀਆਂ (ਲਾਭ ਸਿੰਘ ਸਾਥੀ ਦੀ ਬਰਸੀ)
ਪ੍ਰੋਗਰਾਮ : ਬਠਿੰਡਾ ਇਕਾਈ ਵੱਲੋਂ ਮੈਜਿਕ ਟ੍ਰਿਕ ਤੇ ਸੁਸਾਇਟੀ ਬਾਰੇ ਜਾਣਕਾਰੀ।
ਬੁਲਾਰੇ : ਬਲਦੇਵ ਸਿੰਘ ਸੈਕਟਰੀ।
ਨਾਟਕ : ਲੋਕ ਚੇਤਨਾ ਕਲਾ ਮੰਚ, ਰਾਮਪੁਰਾ।
2) ਮਿਤੀ : 2 ਅਗਸਤ 1997
ਸਕਾਨ : ਸੰਗਤ ਮੰਡੀ
ਟੀਮ : ਬਲਵੀਰ ਸਿੰਘ, ਬਲਵਿੰਦਰ ਸਿੰਘ
ਪ੍ਰੋਗਰਾਮ : 'ਜਾਦੂ ਦੇ ਟਰਿੱਕ ਤੇ ਸੁਸਾਇਟੀ ਬਾਰੇ ਜਾਣਕਾਰੀ।
4) ਮਿਤੀ : 6 ਅਗਸਤ, 1997
ਸਥਾਨ : ਕੋਟ ਗੁਰੂ ਕੇ
ਟੀਮ : ਬਲਵੀਰ ਸਿੰਘ, ਬਲਵਿੰਦਰ ਸਿੰਘ
ਪ੍ਰੋਗਰਾਮ : ਜਾਦੂ ਦੇ ਟਰਿੱਕ, ਸੁਸਾਇਟੀ ਬਾਰੇ ਜਾਣਕਾਰੀ, ਪ੍ਰਚੱਲਿਤ ਵਹਿਮਾਂ ਭਰਮਾਂ ਬਾਰੇ ਜਾਣਕਾਰੀ।
ਬੁਲਾਰਾ : ਬਲਵੀਰ ਸਿੰਘ
5) ਮਿਤੀ : 6 ਸਤੰਬਰ, 1997
ਸਥਾਨ : ਪਿੰਡ ਘੁੱਦਾ
ਟੀਮ : ਬਲਵੀਰ ਸਿੰਘ, ਬਲਵਿੰਦਰ ਸਿੰਘ, ਸੁਰਿੰਦਰ ਕੁਮਾਰ, ਰਣਜੀਤ ਸਿੰਘ, ਵਿਜੇ ਕੁਮਾਰ।
ਪ੍ਰੋਗਰਾਮ : ਮੈਜਿਕ ਟ੍ਰਿਕ ਅਤੇ ਸੁਸਾਇਟੀ ਬਾਰੇ ਜਾਣਕਾਰੀ ਤੇ ਵਹਿਮਾਂ-ਭਰਮਾਂ ਬਾਰੇ ਜਾਣਕਾਰੀ।
ਨਾਟਕ ਟੀਮ : ਆਰਟ ਸੈਂਟਰ ਸਮਰਾਲਾ ਵਲੋਂ ....ਤੇ ਦੇਵ ਪੁਰਸ਼ ਹਾਰ ਗਏ' ਅਤੇ 'ਸਾੜ੍ਹਸਤੀ'।
ਕੋਰੀਓਗ੍ਰਾਫ਼ੀ : 'ਮੈਂ ਧਰਤੀ ਪੰਜਾਬ ਦੀ......
ਸਟੇਜ਼ ਸਕੱਤਰ : ਬਲਦੇਵ ਸਿੰਘ ਸੈਕਟਰੀ

*ਵਲੋਂ : ਹਰਦੀਪ ਮੈਹਣਾ, ਪ੍ਰੈਸ ਸਕੱਤਰ,*
*ਇਕਾਈ ਬਠਿੰਡਾ।*

**ਇਕਾਈ : ਅਬੋਹਰ**

ਮਿਤੀ : 23 ਅਗਸਤ, 1997
ਸਥਾਨ : ਪਿੰਡ ਦਲਮੀਰ ਖੇੜਾ
ਨਾਟਕ : ਆਰਟ ਸੈਂਟਰ ਸਮਰਾਲਾ ਵੱਲੋਂ '...ਤੇ ਦੇਵ ਪੁਰਸ਼ ਹਾਰ ਗਏ, 'ਸਾੜ੍ਹਸਤੀ'
ਕੋਰੀਓਗ੍ਰਾਫ਼ੀ : 'ਮੈਂ ਧਰਤੀ ਪੰਜਾਬ ਦੀ.....', 'ਮੈਂ ਔਰਤ ਹਾਂ ਜੱਗ ਦੀ ਜਨਣੀ......' ਤਕਰੀਰ : ਮਾਸਟਰ ਰਾਜਿੰਦਰ ਭਦੌੜ
ਸਟੇਜ ਸਕੱਤਰ ਤੇ ਜਾਦੂ ਦੇ ਸ਼ੋਅ : ਰਾਮ ਸਵਰਨ ਲੱਖੇਵਾਲੀ
ਸਹਿਯੋਗ ਤੇ ਪ੍ਰਬੰਧਕ ਕਮੇਟੀ : ਡਾ. ਰਣਜੀਤ ਬੁਗਰ ਯਾਦਗਾਰੀ ਕਮੇਟੀ, ਦਲਮੀਰ ਖੇੜਾ।

*ਵਲੋਂ: ਜਗਦੀਸ਼ ਕੁਮਾਰ,*
*ਪਿੰਡ ਕਿੱਕਰ ਖੇੜਾ, ਤਹਿ: ਅਬੋਹਰ, (ਫਿਰੋਜ਼ਪੁਰ)*

# ਤੁਹਾਡੇ ਹੁੰਗਾਰੇ

- ਸਤੰਬਰ-ਅਕਤੂਬਰ ਦਾ ਅੰਕ ਪੜ੍ਹਿਆ। ਸਾਰਾ ਮੈਟਰ ਗਿਆਨ ਵਧਾਊ ਸੀ। ਤਰਕਸ਼ੀਲ ਦੀ ਛਪਣ ਗਿਣਤੀ 10 ਹਜ਼ਾਰ ਤੋਂ ਵਧੇਰੇ ਹੋਣ ਤੇ ਖੁਸ਼ੀ ਹੋਈ। ਜਨਮ ਦਿਨਾਂ, ਵਿਆਹਾਂ ਜਾਂ ਹੋਰ ਅਹਿਮ ਮੌਕਿਆਂ ਤੇ ਮੈਗਜ਼ੀਨ ਦਾ ਸਾਲਾਨਾ ਜਾਂ ਜੀਵਨ ਚੰਦਾ ਤੋਹਫ਼ੇ ਵਜੋਂ ਦੇਣ ਦੀ ਨਵੀਂ ਪਿਰਤ ਪਾਉਣ ਦਾ ਸੁਝਾਅ ਕਾਬਲੇ ਤਾਰੀਫ਼ ਹੈ।

*ਅਰਸ਼ਦੀਪ ਮਹਿਰਾਜ, ਰਾਮਪੁਰਾ ਫੂਲ (ਬਠਿੰਡਾ)*

- 'ਤਰਕਸ਼ੀਲ' 'ਚ ਛਪੀ ਕੇਸ ਰਿਪੋਰਟ 'ਖਾਲਿਆ ਓ ਕਾਲੇ ਨਾਗ ਨੇ..... ਬਹੁਤ ਪਸੰਦ ਆਈ। 'ਸਾਧ ਦੀ ਚਲਾਕੀ' ਹੱਡਬੀਤੀ ਨੂੰ ਮੈਂ ਸਕੂਲ ਵਿੱਚ ਨਾਟਕੀ ਰੂਪ ਦੇ ਕੇ ਪੇਸ਼ ਕੀਤਾ। 'ਪਿੰਡ ਦੀ ਸੱਥ 'ਚੋਂ ' ਅਤੇ ਮਾਨਸਿਕ ਬਿਮਾਰੀਆਂ ਬਾਰੇ ਜਾਣਕਾਰੀ ਵੀ ਕਾਫ਼ੀ ਚੰਗੀ ਸੀ।

*ਸੁਖਵਿੰਦਰ ਕੌਰ, ਚੱਕ ਸਿੰਘਾ, ਹੁਸ਼ਿਆਰਪੁਰ*

- ਸਤੰਬਰ ਅਕਤੂਬਰ ਅੰਕ ਵਿੱਚ ਮੰਗਲ ਗ੍ਰਹਿ ਅਤੇ ਟਾਈਫ਼ਾਈਡ ਬਾਰੇ ਜਾਣਕਾਰੀ ਸਲਾਹੁਣਯੋਗ ਸੀ। ਰਾਜਪਾਲ ਸਿੰਘ ਦਾ ਲੇਖ ਵੀ ਕਾਬਲੇ-ਤਾਰੀਫ਼ ਸੀ। 'ਸਾਧਾਂ ਦੇ ਟਰਿੱਕ' ਅਤੇ 'ਰੱਬ ਤਰਕ ਦੀ ਕਸੌਟੀ 'ਤੇ' ਲੇਖ ਕਾਫ਼ੀ ਚੰਗੇ ਸਨ।

*ਕੁਲਵਿੰਦਰ ਕਾਕਾ, ਪਾਤੜਾਂ (ਪਟਿਆਲਾ)*
*ਰਵਿੰਦਰਪਾਲ ਕੌਲ, ਸੂਜਾਪੁਰ (ਜਗਰਾਉਂ)*

- ਤਰਕਸ਼ੀਲ ਦਾ ਸਾਰਾ ਮੈਟਰ ਗਿਆਨ ਭਰਪੂਰ ਅਤੇ ਰੋਚਕ ਸੀ। ਡਾ. ਪਰਿਹਾਰ ਨਾਲ ਮੁਲਾਕਾਤ ਕਾਫ਼ੀ ਗਿਆਨਵਧਾਊ ਸੀ। ਮੰਗਲ ਗ੍ਰਹਿ ਬਾਰੇ ਜਾਣਕਾਰੀ ਵੀ ਠੀਕ ਸੀ। ਸਾਧਾਂ ਸੰਤਾਂ ਦੇ ਟਰਿੱਕਾਂ ਬਾਰੇ ਦਿੱਤੀ ਜਾਣਕਾਰੀ ਲੋਕਾਂ ਨੂੰ ਪਾਖੰਡੀਆਂ ਦੇ ਚੁੰਗਲ ਵਿੱਚੋਂ ਨਿਕਲਣ 'ਚ ਸਹਾਈ ਹੋ ਸਕਦੀ ਹੈ। 'ਤੁਸੀਂ ਕੀ ਜਾਣਦੇ ਹੋ ?' ਵਿਚ ਪੁੱਛੇ ਕਈ ਪ੍ਰਸ਼ਨ ਬੱਚਿਆਂ ਦੇ ਪੱਧਰ ਤੋਂ ਉਚੇ ਹੁੰਦੇ ਹਨ।

*ਗੁਰਬਚਨ ਸਿੰਘ, D.A.V. ਸਕੂਲ, ਖੰਨਾ*

- ਸਤੰਬਰ-ਅਕਤੂਬਰ ਅੰਕ ਵਿੱਚ 'ਪਿੰਡ ਦੀ ਸੱਥ 'ਚੋਂ' ਦਿਲਚਸਪ ਸੀ। ਪੰਜਾਬੀ ਟ੍ਰਿਬਿਊਨ ਵੱਲੋਂ ਕੀਤੀ ਇਲਜ਼ਾਮਬਾਜ਼ੀ ਦਾ ਵਿਸ਼ਲੇਸ਼ਣ ਵੀ ਦਲੀਲਾਂ ਭਰਪੂਰ ਸੀ। ਮੰਗਲ ਗ੍ਰਹਿ ਬਾਰੇ ਲੇਖ, ਆਂਤੜੀਆਂ ਦਾ ਬੁਖਾਰ ਅਤੇ ਬੱਚਿਆਂ ਵਿੱਚ ਤਾਲੂਆ ਡਿੱਗਣ ਬਾਰੇ ਲੇਖਾਂ ਰਾਹੀ ਕਾਫ਼ੀ ਜਾਣਕਾਰੀ ਪ੍ਰਾਪਤ ਹੋਈ।

*ਕੁਲਵਿੰਦਰ ਸਿੰਘ, ਮੜੌਲੀ ਕਲਾਂ (ਰੋਪੜ)*
*ਰਾਮਪਾਲ ਬੰਗੜ ਅਤੇ ਦੋਸਤ, ਭਰਤਗੜ੍ਹ (ਰੋਪੜ)*

- ਐਤਕੀਂ ਦਾ ਤਰਕਸ਼ੀਲ ਪੜ੍ਹਿਆ। 'ਪਿੰਡ ਦੀ ਸੱਥ 'ਚੋਂ' ਬਹੁਤ ਵਧੀਆ ਲੱਗਿਆ। ਹਰ ਵਾਰੀ ਅਜ਼ਿਹਾ ਦਿਆ ਕਰੋ। ਪੜ੍ਹਨ 'ਚ ਮਜ਼ਾ ਆਉਂਦਾ ਹੈ। ਐਤਕੀ ਸਾਡਾ ਚੰਦਾ ਵੀ ਖਤਮ ਹੋ ਗਿਆ ਹੈ। ਮੈਂ ਡੈਡੀ ਨੂੰ ਕਹਿਕੇ ਹੋਰ ਚੰਦਾ ਭਰਾਂਗੀ।

*ਜਸਪ੍ਰੀਤ ਕੌਰ ਗੋਲਡੀ, ਨਾਨਕ ਨਗਰੀ (ਮੋਗਾ)*

- ਹਮੇਸ਼ਾ ਦੀ ਤਰ੍ਹਾਂ ਤਰਕਸ਼ੀਲ ਦਾ ਸਤੰਬਰ-ਅਕਤੂਬਰ ਅੰਕ ਵੀ ਵਧੀਆ ਸੀ। ਪੰਜਾਬੀ ਪਾਠਕਾਂ ਵਿੱਚ ਇਹ ਵਿਗਿਆਨਕ ਜਾਣਕਾਰੀ ਲਈ ਹਰਮਨਪਿਆਰਾ ਹੋ ਚੁੱਕਿਆ ਹੈ। ਰੱਬ ਤਰਕ ਦੀ ਕਸੌਟੀ ਤੇ, ਡਾ. ਪਰਿਹਾਰ ਨਾਲ ਮੁਲਾਕਾਤ ਬਹੁਤ ਪਸੰਦ ਆਈ। ਵਿਆਹਾਂ ਸਬੰਧੀ ਇਸ਼ਤਿਹਾਰ ਛਾਪਿਆ ਕਰੋ। ਇਸ ਤਰ੍ਹਾਂ ਦੇ ਉਪਰਾਲੇ ਨਾਲ ਜਾਤ-ਪਾਤ, ਦਹੇਜ ਅਤੇ ਥੋਥੇ ਧਾਰਮਿਕ ਰਸਮਾਂ-ਰਿਵਾਜਾਂ ਤੇ ਕਰਾਰੀ ਸੱਟ ਲੱਗੇਗੀ।

*ਸਤਨਾਮ ਸਿੰਘ ਦਾਊਂ (ਖਰੜ)*

- ਸਤੰਬਰ-ਅਕਤੂਬਰ ਅੰਕ ਪੜ੍ਹਿਆ ਜਿਸ ਵਿੱਚ ਰਾਮੂਵਾਲੀਆ, ਡਾ. ਸੁਭਾਸ਼ ਪਰਿਹਾਰ ਨਾਲ ਮੁਲਾਕਾਤ, 'ਸਾਧਾਂ-ਸੰਤਾਂ ਦੇ ਟਰਿੱਕ', ਮੰਗਲ ਗ੍ਰਹਿ ਬਾਰੇ ਜਾਣਕਾਰੀ ਲੇਖ ਵਧੀਆ ਲੱਗੇ। ਖਾਸ ਕਰਕੇ ਲਵਲੀ ਗਿੱਲ ਦਾ ਰੱਬ ਤਰਕ ਦੀ ਕਸੌਟੀ ਤੇ ਬਹੁਤ ਹੀ ਚੰਗਾ ਲੱਗਿਆ। ਮੈਂ ਲਵਲੀ ਨੂੰ ਅਤੇ ਹੋਰ ਲੜਕੀਆਂ ਨੂੰ ਵੱਧ ਤੋਂ ਵੱਧ ਤਰਕਸ਼ੀਲ ਲੇਖ ਲਿਖਣ ਦੀ ਅਪੀਲ ਕਰਦਾ ਹਾਂ।

*ਨਰਿੰਦਰ ਸੰਘਾ, ਸਰਦੂਲਗੜ੍ਹ (ਮਾਨਸਾ)*

- ਸਤੰਬਰ ਅਕਤੂਬਰ ਅੰਕ ਵਧੀਆ ਸੀ। ਟੀ. ਵੀ. ਵਾਲਿਆਂ ਤੇ ਅੰਧਵਿਸ਼ਵਾਸੀ ਸੀਰੀਅਲ ਬੰਦ ਕਰਨ ਲਈ ਕੋਈ ਐਕਸ਼ਨ ਲੈਣਾ ਚਾਹੀਦਾ ਹੈ। ਰਾਮੂਵਾਲੀਆ ਜੀ ਖੁਲ੍ਹਕੇ ਤਰਕਸ਼ੀਲਾਂ ਦੇ ਸਮਰਥਕ ਹਨ। ਗੁਜਰਾਲ ਜੀ ਨੇ ਵੀ ਲਾਲ ਕਿਲੇ ਤੋਂ ਤਰਕੀਲ ਸੋਚ ਨੂੰ ਅਪਨਾਉਣ ਦੀ ਲੋੜ ਤੇ ਜੋਰ ਦਿੱਤਾ। ਡਾ. ਸੁਭਾਸ਼ ਪਰਿਹਾਰ ਦੀ ਮੁਲਾਕਾਤ ਪਸੰਦ ਆਈ। ਲਵਲੀ ਗਿੱਲ ਦਾ ਲੇਖ ਰੱਬ ਤਰਕ ਦੀ ਕਸੌਟੀ ਤੇ ਪੜ੍ਹਿਆ। ਏਡੀ ਛੋਟੀ ਉਮਰੇ ਏਡੇ ਵੱਡੇ ਖਿਆਲ ਪੜ੍ਹਕੇ ਹੈਰਾਨ ਰਹਿ ਗਿਆ।

*ਅਜੀਤ ਸਿੰਘ ਜਸਵਾਲ*
*ਭਾਮ (ਹੁਸ਼ਿਆਰਪੁਰ)*

- ਮੈਂ ਤੇ ਮੇਰੇ ਦੋਸਤ ਕਾਫ਼ੀ ਸਮੇਂ ਤੋਂ ਤਰਕਸ਼ੀਲ ਪੜ੍ਹਦੇ ਆ ਰਹੇ ਹਾਂ। ਮੈਗਜ਼ੀਨ ਹਰ ਪੱਖੋਂ ਸਲਾਹੁਣਯੋਗ ਹੁੰਦਾ ਹੈ। ਮੈਗਜ਼ੀਨ ਮਾਸਕ ਕਰੋ ਤਾਂ ਠੀਕ ਰਹੇਗਾ। ਸਤੰਬਰ-ਅਕਤੂਬਰ ਅੰਕ ਵਿੱਚ ਕਹਾਣੀ ਦੀ ਕਮੀ ਨਜ਼ਰ ਆਈ। ਬਾਕੀ ਮੈਟਰ ਵਧੀਆ ਸੀ।

*ਸੂਬਾ ਸਿੰਘ ਮੱਲੇਸ਼ਾਹ, ਜੀਰਾ (ਫਿਰੋਜ਼ਪੁਰ)*
*ਸੰਤੋਖ ਸੋਖਾ, ਕੰਧੋਲਾ (ਰੋਪੜ)*

- ਤਰਕਸ਼ੀਲ ਦਾ ਸਤੰਬਰ-ਅਕਤੂਬਰ ਅੰਕ ਪੜ੍ਹਿਆ। ਮੰਗਲ ਗ੍ਰਹਿ ਬਾਰੇ ਅਤੇ ਪਛੜੇ ਵਰਗਾਂ ਵਿੱਚ ਅੰਧ ਵਿਸ਼ਵਾਸਾਂ ਦੀ ਸਮੱਸਿਆ ਗਿਆਨ ਵਧਾਊ ਸੀ। ਉਘੇ ਕਲਾ-ਖੋਜੀ ਡਾ. ਸੁਭਾਸ਼ ਪਰਿਹਾਰ ਨਾਲ ਮੁਲਾਕਾਤ ਲਈ ਤੁਸੀਂ ਵਧਾਈ ਦੇ ਪਾਤਰ ਹੋ। ਪੰਦਰਾਂ ਹਜ਼ਾਰ ਛਪਣ ਗਿਣਤੀ ਲਈ ਅਸੀਂ ਵੀ ਹੰਭਲਾ ਮਾਰ ਰਹੇ ਹਾਂ।

*ਜਰਨੈਲ ਖਹਿਰਾ, ਟੀਚਰ, S.P.S. ਨਾਹਲ (ਜਲੰਧਰ)*

- ਅਸੀਂ ਤਤਕਸ਼ੀਲ ਦੇ ਨਵੇਂ ਪਾਠਕ ਹਾਂ। ਸਾਡੇ ਲਈ ਮੈਗਜ਼ੀਨ ਫਾਇਦੇਮੰਦ ਸਾਬਤ ਹੋਈ ਹੈ। ਉਮੀਦ ਹੈ ਕਿ ਤਰਕਸ਼ੀਲ ਮੈਗਜ਼ੀਨ ਇਸੇ ਤਰ੍ਹਾਂ ਹੀ ਆਪਣੇ ਵਿਚਾਰਾਂ ਨਾਲ ਅੱਗੇ ਵਧਦਾ ਹੋਇਆ। ਪੂਰੇ ਭਾਰਤ ਦੇ ਲੋਕਾਂ ਦੇ ਸਮਾਜਿਕ ਜੀਵਨ ਨੂੰ ਉੱਚਾ ਉਠਾਉਣ ਵਿੱਚ ਸਹਾਇਕ ਸਿੱਧ ਹੋਵੇਗਾ।

*ਮਨੋਜ ਅਗਰਵਾਲ, ਕਮਲ ਛਾਬੜਾ, ਡੱਬਵਾਲੀ (ਸਿਰਸਾ)*

- ਮੈਗਜ਼ੀਨ ਤੇ ਬਹੁਤ ਮਿਹਨਤ ਕਰ ਰਹੇ ਹੋ, ਪਾਠਕਾਂ ਵੱਲੋਂ ਆਪ ਜੀ ਦਾ ਧੰਨਵਾਦ। ਜਿਹੜੇ ਮੈਗਜ਼ੀਨ ਦਸਤੀ ਪਹੁੰਚਾਏ ਜਾਂਦੇ ਹਨ। ਉਨ੍ਹਾਂ ਵਿੱਚ ਬਹੁਤ ਗੈਰ-ਜ਼ਿੰਮੇਵਾਰੀ ਮਹਿਸੂਸ ਕਰ ਰਹੇ ਹਾਂ। ਡਾ. ਅਜੀਤਪਾਲ ਦੇ ਲੇਖ ਵਧੀਆ ਹੁੰਦੇ ਹਨ।

*ਗਗਨਦੀਪ ਕੋਠਾਗੁਰੂ (ਬਠਿੰਡਾ)*

- ਮੈਂ ਪਿਛਲੇ ਕੁਝ ਮਹੀਨਿਆਂ ਤੋਂ ਤਰਕਸ਼ੀਲ ਪੜ੍ਹਨਾ ਸ਼ੁਰੂ ਕੀਤਾ ਹੈ। ਜੁਲਾਈ-ਅਗਸਤ ਅੰਕ ਵਧੀਆ ਲੱਗਿਆ। ਵਿਗਿਆਨਕ ਗਿਆਨ-ਸ਼ਾਸਤਰ, ਮਾਨਸਿਕ ਬਿਮਾਰੀਆਂ ਮੁਢਲੀ ਜਾਣਕਾਰੀ, ਬਲਰਾਜ ਚੀਮਾ ਦੀ ਮੁਲਾਕਾਤ ਵੀ ਚੰਗੀ ਸੀ। ਤਰਕਸ਼ੀਲ ਭਵਨ ਬਾਰੇ ਪੜ੍ਹਕੇ ਖੁਸ਼ੀ ਹੋਈ।

*ਸੁਖਪ੍ਰੀਤ ਸਿੰਘ ਸੁਖੀ, ਪਾਤੜਾਂ (ਪਟਿਆਲਾ)*
*ਜਗਦੀਸ਼ ਕੁਮਾਰ, ਓਮ ਪ੍ਰਕਾਸ਼, ਕਿੱਕਰ ਖੇੜਾ (ਫਿਰੋਜ਼ਪੁਰ)*

- ਮੈਂ ਬਚਪਨ 'ਚ ਵਹਿਮੀ ਸੀ। ਮੜ੍ਹੀਆਂ ਨੂੰ ਮੱਥਾ ਟੇਕਦਾ। ਪਰ ਅੱਜ ਉਹ ਗੱਲਾਂ ਯਾਦ ਕਰਕੇ ਹਾਸਾ ਆਉਂਦਾ ਹੈ ਕਿਉਂਕਿ ਤੁਹਾਡੇ ਮੈਗਜ਼ੀਨ ਤੇ ਉਮਰ ਦੀ ਸਮਝ ਨੇ ਮੈਨੂੰ ਤਰਕਸ਼ੀਲ ਬਣਾ ਦਿੱਤਾ। ਦੁਨੀਆਂ ਤੇ ਜਿਹੜੀ ਚੰਗੀ ਬੁਰੀ ਚੀਜ਼ ਹੈ ਉਹ ਇਨਸਾਨ ਬਣਾਉਂਦਾ ਹੈ ਅਤੇ ਇਨਸਾਨ ਮਿਟਾਉਂਦਾ ਹੈ। ਇਨਸਾਨ ਹੀ ਦੇਵਤਾ ਹੈ ਇਨਸਾਨ ਹੀ ਸ਼ੈਤਾਨ ਹੈ। ਜੇ ਕੋਈ ਮੰਨਣਯੋਗ ਸ਼ੈਅ ਹੈ ਤਾਂ ਉਹ ਹੈ ਵਿਗਿਆਨ। ਜੇ ਕੋਈ ਪੂਜਣਯੋਗ ਹੈ ਤਾਂ ਉਹ ਹੈ ਵਿੱਦਿਆ, ਜੇਕਰ ਕੋਈ ਆਦਰਸ਼ ਹੈ ਤਾਂ ਉਹ ਹੈ ਇਨਸਾਨੀਅਤ।

*ਗੁਰਮੀਤ ਖੋਖਰ, ਭਾਈ ਰੂਪਾ (ਬਠਿੰਡਾ)*

- ਸਤੰਬਰ-ਅਕਤੂਬਰ ਅੰਕ ਪੜ੍ਹਿਆ। ਮੰਗਲ ਗ੍ਰਹਿ ਬਾਰੇ ਜਾਣਕਾਰੀ, ਬੱਚਿਆਂ ਵਿੱਚ ਤਾਲੂਆ ਡਿੱਗਣਾ ਅਤੇ ਰੱਬ ਤਰਕ ਦੀ ਕਸੌਟੀ ਤੇ, ਸਾਧਾਂ ਸੰਤਾਂ ਦੇ ਟਰਿੱਕਾਂ ਬਾਰੇ ਭਰਪੂਰ ਜਾਣਕਾਰੀ ਮਿਲੀ। ਐਸ. ਬਰਜਿੰਦਰ ਦੀ ਵਾਰਤਾਲਾਪ 'ਪਿੰਡ ਦੀ ਸੱਥ ਚੋਂ' ਕਾਫ਼ੀ ਜਾਣਕਾਰੀ ਪ੍ਰਾਪਤ ਹੋਈ।

*ਜੋਗਿੰਦਰ ਕੌਰ ਭਾਰਤਵਾਸ਼, ਪੂਜਾ ਰਾਣੀ ਭਾਰਤਵਾਸ਼,*
*ਬੰਗਾ (ਨਵਾਂ ਸ਼ਹਿਰ)*

- ਤਰਕਸ਼ੀਲ 2-3 ਸਾਲਾਂ ਤੋਂ ਪੜ੍ਹ ਰਿਹਾ ਹਾਂ। ਮੈਂ ਤੇ ਮੇਰੇ ਸਾਥੀਆਂ ਨੂੰ ਪੜ੍ਹਕੇ ਬਹੁਤ ਜਾਣਕਾਰੀ ਪ੍ਰਾਪਤ ਹੁੰਦੀ ਹੈ। ਸਤੰਬਰ-ਅਕਤੂਬਰ ਦੇ ਅੰਕ ਵਿੱਚ ਖੁਸ਼ਵੰਤ ਬਰਗਾੜੀ ਦਾ ਲੇਖ ਸਾਧਾਂ-ਸੰਤਾਂ ਦੇ ਟਰਿੱਕਾਂ ਬਾਰੇ ਜਾਣੂ ਕਰਵਾਇਆ ਗਿਆ। ਅਸੀ ਬਹੁਤ ਧੰਨਵਾਦੀ ਹਾਂ।

*ਡਾ. ਐਮ. ਐਸ. ਖਾਨ, ਅਵਤਾਰ ਤਾਰ,*
*ਚੋਂਕੇ, (ਬਠਿੰਡਾ)*

- ਮੈਂ ਕਾਫ਼ੀ ਅੰਧਵਿਸ਼ਵਾਸੀ ਸੀ ਪਰ ਜਦੋਂ 'ਤੋਂ '...ਤੇ ਦੇਵ ਪੁਰਸ਼ ਹਾਰ ਗਏ' ਅਤੇ ਤਰਕਸ਼ੀਲ ਪੜ੍ਹਨਾ ਸ਼ੁਰੂ ਕੀਤਾ ਹੈ। ਮੇਰਾ ਜਿਊਣ ਦਾ ਢੰਗ ਵੀ ਬਦਲ ਗਿਆ ਹੈ। ਮੈਨੂੰ ਲਗਦਾ ਹੈ ਕਿ ਮੇਰਾ ਜਨਮ ਹੀ ਹੁਣ ਹੋਇਆ ਹੈ। ਹਰ ਤਰਕਸ਼ੀਲ ਅੰਕ ਵਧੀਆ ਹੁੰਦਾ ਹੈ।

*ਬਲਵਿੰਦਰ ਸਿੰਘ ਰੰਧਾਵਾ, ਜੰਡਾਵਾਲਾਂ ਸਿੱਖਾਂ*
*ਹਨੂੰਮਾਨਗੜ੍ਹ, (ਰਾਜਸਥਾਨ)*

- ਸਤੰਬਰ ਅੰਕ ਵਿੱਚ 'ਮੰਗਲ ਗ੍ਰਹਿ : ਨਵੀਂ ਜਾਣਕਾਰੀ, ਨਵੀਆਂ ਸੰਭਾਵਨਾਵਾਂ' ਅਤੇ 'ਪਿੰਡ ਦੀ ਸੱਥ 'ਚੋਂ' ਆਰਟੀਕਲ ਜਾਣਕਾਰੀ ਭਰਪੂਰ ਸਨ। 'ਪੰਜਾਬੀ ਟ੍ਰਿਬਿਊਨ ਵੱਲੋਂ ਕੀਤੀ ਗਈ ਘਟੀਆ ਇਲਜ਼ਾਮਬਾਜ਼ੀ ਦਾ ਵਿਸ਼ਲੇਸ਼ਣ' ਪੜ੍ਹ ਕੇ ਬਹੁਤ ਖੁਸ਼ੀ ਹੋਈ। ਅੱਠਵੇਂ ਕਾਲਮ ਦੇ ਲੇਖਕ ਬਾਰੇ ਜੋ ਵੀ ਇਸ ਆਰਟੀਕਲ ਵਿੱਚ ਦੱਸਿਆ ਗਿਆ ਹੈ, ਬਿਲਕੁਲ 100% ਸਹੀ ਹੈ। ਅੱਠਵੇਂ ਕਾਲਮ ਦਾ ਲੇਖਕ ਸੱਚਮੁੱਚ ਹੀ 'Delusions of grandeur' ਦਾ ਸ਼ਿਕਾਰ ਹੈ।

**ਰਵਿੰਦਰ ਕੌਰ, +2, ਮੋਗਾ।**

- ਇਸ ਅੰਕ ਵਿੱਚ ਸੰਪਾਦਕੀ, ਰਾਮੂਵਾਲੀਆ ਜੀ ਦੇ ਵਿਚਾਰ, ਮੰਗਲ ਗ੍ਰਹਿ ਬਾਰੇ ਜਾਣਕਾਰੀ, ਡਾ. ਸੁਭਾਸ਼ ਪਰਿਹਾਰ ਨਾਲ ਮੁਲਾਕਾਤ, ਪਿੰਡ ਦੀ ਸੱਥ 'ਚੋਂ ਵਧੀਆ ਲੱਗੇ। ਮੈਂ ਆਪਣੇ ਦੋਸਤਾਂ ਨੂੰ ਇਹ ਕਹਿੰਦਾ ਰਹਿੰਦਾ ਹਾਂ ਕਿ ਤਰਕਸ਼ੀਲ ਮੈਗਜ਼ੀਨ ਸਿਰਫ਼ ਇਹ ਹੀ ਨਹੀਂ ਕਹਿੰਦਾ ਕਿ ਭੂਤ ਪ੍ਰੇਤ ਆਦਿ ਨਹੀਂ ਹੁੰਦੇ, ਇਸ ਵਿੱਚ ਵਿਗਿਆਨਕ ਜਾਣਕਾਰੀ ਅਤੇ ਡਾਕਟਰੀ ਜਾਣਕਾਰੀ ਬਹੁਤ ਹੀ ਲਾਹੇਵੰਦ ਸਿੱਧ ਹੁੰਦੀ ਹੈ।

***ਅਜਾਇਬ ਸਿੰਘ, ਪਿੰਡ ਹਰੀਗੜ੍ਹ (ਸੰਗਰੂਰ)***

# ਇੱਕ ਪ੍ਰਤੀਕਰਮ

*'ਤਰਕਸ਼ੀਲ' ਦੇ ਜੁਲਾਈ-ਅਗਸਤ '97 ਅੰਕ ਵਿੱਚ ਕੈਨੇਡਾ ਵਾਸੀ ਸ੍ਰੀ ਬਲਰਾਜ ਚੀਮਾ ਦੀ ਇੰਟਰਵਿਊ ਪ੍ਰਕਾਸ਼ਿਤ ਹੋਈ ਸੀ। ਇਸ ਸਬੰਧੀ ਸੁਖਜੀਤ ਸਿੰਘ ਬਾਜਵਾ, ਬਾਜਵਾ ਕਲਾਂ (ਜਲੰਧਰ) ਵਲੋਂ ਲੇਖਕ ਨੂੰ ਇੱਕ ਪੱਤਰ ਪ੍ਰਾਪਤ ਹੋਇਆ ਜਿਸ ਵਿੱਚ ਉਨ੍ਹਾਂ ਨੇ ਤਰਕਸ਼ੀਲ ਦੀ ਫਿਲਾਸਫ਼ੀ ਦੇ ਨਾਲ ਨਾਲ ਰੱਬ ਦੇ ਡਰ ਸਬੰਧੀ ਹੇਠ ਲਿਖਿਆ ਪ੍ਰਸ਼ਨ ਖੜ੍ਹਾ ਕੀਤਾ ਹੈ।*

"ਸ੍ਰੀ ਮਾਨ ਜੀ, ਲੋਕਾਂ ਦੇ ਮਨਾਂ ਵਿੱਚ ਰੱਬ ਜਿਊਂਦਾ ਹੈ, ਇਸ ਨਾਲ ਪਤਾ ਨਹੀਂ ਕਿੰਨੀਆ ਬੁਰਾਈਆਂ ਰੁਕੀਆਂ ਹਨ।....ਪਰ ਲੋਕ ਬੁਰਾ ਕੰਮ ਕਰਨ ਤੋਂ ਪਹਿਲਾਂ ਸੋਚਦੇ ਹਨ ਕਿ ਜੇ ਕਰ ਕੋਈ ਹੋਰ ਨਹੀਂ ਦੇਖਦਾ ਪਰ ਰੱਬ ਤਾਂ ਦੇਖਦਾ ਹੈ ਤੇ ਮਨੁੱਖ ਇਸ ਗੱਲ ਤੋਂ ਹੀ ਹੈਵਾਨ ਤੋਂ ਇਨਸਾਨ ਬਣ ਜਾਂਦਾ ਹੈ। ਪਰ ਜੇ ਰੱਬ ਦਾ ਡਰ ਹੀ ਮਨ ਵਿੱਚ ਨਾ ਰਿਹਾ ਤਾਂ ਪਤਾ ਨਹੀਂ ਆਦਮੀ ਬੁਰੇ ਕੰਮਾਂ ਨੂੰ ਕਿੰਨੀ ਖੁਲ੍ਹਦਿਲੀ ਨਾਲ ਕਰੇਗਾ।"

*ਲੇਖਕ ਵੱਲੋਂ ਪ੍ਰਸ਼ਨ ਵਿੱਚ ਉਭਾਰੇ ਨੁਕਤੇ ਦਾ ਜਵਾਬ ਹੇਠ ਲਿਖੇ ਅਨੁਸਾਰ ਹੈ।*

ਪੱਤਰ ਮਿਲ ਗਿਆ ਹੈ, ਪੜ੍ਹ ਕੇ ਬਹੁਤ ਖੁਸ਼ੀ ਹੋਈ ਕਿ ਹੁਣ ਪੰਜਾਬ ਦੀ ਧਰਤੀ ਦੇ ਲੋਕਾਂ ਵਿੱਚ ਨਾ ਸਿਰਫ਼ ਪੜ੍ਹਨ ਦੀ ਰੁਚੀ ਵਧ ਰਹੀ ਹੈ, ਸਗੋਂ ਪੜ੍ਹ ਕੇ ਪ੍ਰਸ਼ਨ ਕਰਨ ਦੀ ਰੁਚੀ ਵਿੱਚ ਵਧੇਰੇ ਦਿਲਚਸਪੀ ਵਧ ਰਹੀ ਹੈ। ਤੁਹਾਡੇ ਵੱਲੋਂ ਇਹ ਪੱਤਰ ਲਿਖਣਾ ਹੀ ਇਸ ਗੱਲ ਦਾ ਸਬੂਤ ਹੈ ਕਿ ਤੁਸੀਂ ਤਰਕਸ਼ੀਲ ਦੀ ਪਹਿਲੀ ਅਤੇ ਅਹਿਮ ਪੌੜੀ ਉਤੇ ਪੈਰ ਟਿਕਾ ਲਿਆ ਹੈ ਤੇ ਇਸ ਗੱਲ ਤੋਂ ਪਤਾ ਲਗਦਾ ਹੈ ਕਿ ਤਰਕਸ਼ੀਲ ਲਹਿਰ ਦੇ ਪਰਚੇ ਦੇ ਸੰਚਾਲਕਾਂ ਦੀ ਮਿਹਨਤ ਨੂੰ ਪ੍ਰਵਾਨਗੀ ਦਾ ਫ਼ਲ ਲੱਗਣ ਲੱਗ ਪਿਆ ਹੈ। ਪ੍ਰਸ਼ਨ ਕਰਨ ਦੀ ਰੁਚੀ ਰੱਖਣ ਵਾਲੇ ਤੁਹਾਡੇ ਜਿਹੇ ਸਮਰਥਕਾਂ ਦੀਆਂ ਇਹ ਕਾਰਵਾਈਆਂ, ਭਾਵੇਂ ਇਹ ਕਿਸੇ ਵੀ ਪੱਧਰ ਜਾਂ ਸਕੇਲ ਤੇ ਹੋਣ, ਤਰਕਸ਼ੀਲ ਦੀ ਜਨਵਾਦੀ ਘਾਲ ਦੀਆਂ ਗਤੀਵਿਧੀਆਂ ਨੂੰ ਸਮਰਥਣ ਵਜੋਂ ਬਹੁਤ ਉਤਸ਼ਾਹਤ ਕਰਦੀਆਂ ਰਹਿਣਗੀਆਂ। ਮੈਨੂੰ ਯਕੀਨ ਹੈ ਕਿ ਇਸ ਲਹਿਰ ਦੇ ਚਾਲਕਾਂ ਤੇ ਸੰਚਾਲਕਾਂ ਸਾਹਮਣੇ ਕੋਈ ਮਾਇਕ ਜਾਂ ਸਿਆਸੀ ਮਨੋਰਥ ਨਹੀਂ ਹੈ ਤੇ ਉਹ ਇਹ ਘਾਲ ਕੇਵਲ ਲੋਕ ਭਾਵਨਾ ਦੇ ਮੰਤਵ ਨਾਲ ਹੀ ਕਰ ਰਹੇ ਹਨ ; ਲੋਕਾਂ ਵੱਲੋਂ ਉਨ੍ਹਾਂ ਦੇ ਨਿਸ਼ਕਾਮ ਯਤਨਾਂ ਨੂੰ ਜਾਨਣਾ ਪਹਿਚਾਨਣਾ ਤੇ ਮਾਨਤਾ ਦੇਣੀ ਉਨ੍ਹਾਂ ਲਈ ਪ੍ਰੇਰਣਾ ਦਾ ਸਾਧਨ ਬਣੀ ਰਹੇਗੀ।

ਤੁਹਾਡੇ ਵਲੋਂ ਮੇਰੀ ਇੰਟਰਵਿਊ ਬਾਰੇ ਜਾਂ ਹੋਰ ਨੁਕਤਿਆਂ ਬਾਰੇ ਪ੍ਰਸ਼ਨ ਕਰਨ ਦੀ ਪਿਰਤ ਜਾਂ ਆਦਤ ਪਾਉਣਾ ਹੀ ਤਰਕਸ਼ੀਲ ਲਹਿਰ ਦਾ ਮੁੱਖ ਉਦੇਸ਼ ਹੈ। ਤਰਕਸ਼ੀਲਾਂ ਦੀ ਲਗਨ ਪਿਛੇ rationale ਵੀ ਇਹੋ ਹੈ ਕਿ ਲੋਕਾਂ ਅੰਦਰ ਦਲੀਲ ਅਤੇ ਵਿਵੇਕ ਦੀ ਚਿਣਗ ਚਮਕਾਈ ਜਾਏ

ਬਦਕਿਸਮਤੀ ਨਾਲ ਅੱਜ ਦੀ ਵਿੱਦਿਆ ਪ੍ਰਣਾਲੀ ਵਿਚੋਂ ਵਿੱਦਿਆ ਦਾ ਪ੍ਰਮੁੱਖ ਤੇ ਮੁਢਲਾ ਗੁਣ ਗੁੰਮ ਹੈ, ਉਹ ਹੈ **ਵਿਦਿਆਰਥੀ ਵਲੋਂ ਦਲੀਲ ਤੇ ਵਿਵੇਕ ਰਾਹੀਂ ਸ਼ੰਕਿਆਂ ਦੀ ਨਵਿਰਤੀ ਕਰਨੀ।** ਪੇਸ਼ ਕੀਤੇ ਜਾਂਦੇ ਵਿਚਾਰਾਂ ਤੇ ਨੁਕਤਿਆਂ ਬਾਰੇ ਨਿਝੱਕ ਹੋ ਕੇ ਪੜਤਾਲਨਾ ਅਤੇ ਓਨੀ ਦੇਰ ਤੱਕ ਪ੍ਰਵਾਨ ਨਾ ਕਰਨਾ, ਜਿੰਨੀ ਦੇਰ ਤੱਕ ਉਨ੍ਹਾਂ ਨੂੰ ਦਲੀਲ ਦੀ ਕੁਠਾਲੀ ਵਿੱਚੋਂ ਲੰਘਾ ਕੇ ਮੁਕੰਮਲ ਤੌਰ ਤੇ ਸ਼ੰਕਿਆਂ ਤੋਂ ਮੁਕਤ ਨਾ ਹੋਇਆ ਜਾਏ। ਵਿੱਦਿਆ ਤੋਂ ਭਾਵ ਗਿਆਨ ਉਤੇ ਪਰਦੇ ਪਾਉਣਾ ਨਹੀਂ, ਸਗੋਂ ਪਰਦੇ ਲਾਹੁਣਾ ਹੈ; ਅਗਿਆਨ ਦੀ ਥਾਂ ਗਿਆਨ ਤੇ ਜਾਣਕਾਰੀ ਵਿੱਚ ਵਾਧਾ ਕਰਨਾ ਹੈ। ਜਿਹੜੀ ਵਿੱਦਿਆ ਚਾਨਣ ਦੀ ਥਾਂ ਹਨੇਰੇ ਦਾ ਪ੍ਰਚਾਰ ਕਰਦੀ ਹੈ, ਉਹਨੂੰ ਵਿੱਦਿਆ ਦੀ ਥਾਂ ਕੁਵਿੱਦਿਆ ਕਹਿਣਾ ਠੀਕ ਹੋਵੇਗਾ।

ਬਾਜਵਾ ਜੀ, ਮੈਨੂੰ ਜਿੰਦਗੀ ਦੇ ਕਈ ਦਹਾਕਿਆਂ ਦੀ ਜਾਣਕਾਰੀ ਪਿਛੋਂ ਅਜੇ ਤੱਕ ਅਜਿਹੀ ਮਿਸਾਲ ਘੱਟ ਹੀ ਲੱਭੀ ਹੈ, ਜਿਸ ਤੋਂ ਸਾਬਤ ਹੁੰਦਾ ਹੋਵੇ ਕਿ ਰੱਬ ਦੇ ਫਰਜ਼ੀ ਡਰਾਵੇ ਕਾਰਨ ਲੋਕ ਬੁਰਾਈਆਂ ਕਰਨ ਤੋਂ ਰੁਕ ਗਏ ਹੋਣ, ਸਗੋਂ ਸੱਚ ਤਾਂ ਇਹ ਹੈ ਕਿ ਲੋਕ ਰੱਬ ਦਾ ਨਾਂ ਵੀ ਲੈਂਦੇ ਹਨ ਤੇ ਉਸ ਦਾ ਬਾਹਰੀ ਡਰਾਵਾ ਵੀ ਪਾਲਦੇ ਹਨ, ਸਵਰਗ/ਨਰਕ ਦੀ ਮਨਘੜਤ ਤਸਵੀਰ ਵੀ ਦਿਮਾਗ ਅੰਦਰ ਰੱਖਦੇ ਹਨ, ਤੇ ਸਭ ਤੋਂ ਵਧ, ਉਹ ਉਪਰੋਂ ਉਪਰੋਂ ਇਹ ਮੰਨਦੇ ਵੀ ਹਨ ਕਿ **ਰੱਬ ਜਿਉਂਦਾ ਜਾਗਦਾ ਹੈ** ਤੇ ਸਭ ਕੁਝ ਵੇਖਦਾ ਹੈ ਪਰ ਉਨ੍ਹਾਂ ਦੇ ਨਿਤਪ੍ਰਤੀ ਦੇ ਕਾਰ ਵਿਹਾਰ ਵਿਚੋਂ ਇਹ ਲਗਦਾ ਹੈ ਜਿਵੇਂ ਉਨ੍ਹਾਂ ਲਈ **ਰੱਬ ਮਰ ਚੁੱਕਿਆ ਹੈ।** (ਮੈਂ ਇਨ੍ਹਾਂ ਨੂੰ ਅਸਲੀ ਤੇ ਵਾਸਤਵਿਕ ਨਾਸਤਕ ਕਹਿੰਦਾ ਹਾਂ) ਜੇ ਕਦੇ ਉਹ ਵਾਸਤਵ ਵਿੱਚ ਰੱਬ ਨੂੰ ਜੀਵਤ ਤੇ ਸਰਬ ਸ਼ਕਤੀਮਾਨ ਮੰਨਦੇ ਹੋਣ ਤਾਂ ਜੋ ਕੁਝ ਅਮਲ, ਆਮ ਤੇ ਅਕਸਰ ਕਰਦੇ ਵੇਖੇ ਜਾਂਦੇ ਹਨ, ਉਹ ਕਰਨ ਤੋਂ ਝਿਜਕ ਮਹਿਸੂਸ ਕਰਦੇ ਹੁੰਦੇ; ਪਰ ਦਿਸਦੇ ਜੀਵਨ ਵਰਤਾਰੇ ਦੇ ਦ੍ਰਿਸ਼ ਅੰਦਰ ਇਸ ਤਰ੍ਹਾਂ ਹੁੰਦਾ ਦਿਸਦਾ ਨਹੀਂ, ਘੱਟੋ ਘੱਟ ਮੇਰੀ ਅਲਪ ਦ੍ਰਿਸ਼ਟੀ ਵਿੱਚ ਨਜ਼ਰ ਨਹੀਂ ਆਉਂਦਾ। ਜੇ ਕਰ ਕੋਈ ਕਿਤੇ ਕਿਤੇ ਦਿਸ ਵੀ ਜਾਵੇ ਤਾਂ ਉਸ ਨਾਲੋਂ ਵਧ ਮਾਤਰਾ ਵਿੱਚ ਨੇਕ ਕੰਮ ਉਹ ਵੀ ਕਰਦੇ ਦਿਸਦੇ ਹਨ →



**ਇੱਕ ਵਿਚਾਰਨਯੋਗ ਗੱਲ** - ਤਰਕਸ਼ੀਲ ਦੇ ਹਰ ਅੰਕ ਦੇ ਸਬੰਧ ਵਿੱਚ 100 ਤੋਂ ਵੱਧ ਖਤ ਪ੍ਰਾਪਤ ਹੁੰਦੇ ਹਨ। ਇਹਨਾਂ ਸਾਰਿਆਂ ਖਤਾਂ ਨੂੰ ਮੈਗਜ਼ੀਨ ਵਿੱਚ ਜਗ੍ਹਾ ਦੇਣੀ ਸੰਭਵ ਨਹੀਂ ਹੁੰਦੀ ਫਿਰ ਵੀ ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਵੱਧ ਪਾਠਕਾਂ ਦੇ ਖਤਾਂ ਨੂੰ ਮੈਗਜ਼ੀਨ ਵਿੱਚ ਸ਼ਾਮਿਲ ਕੀਤਾ ਜਾ ਸਕੇ। ਇਸ ਲਈ ਅਸੀਂ ਇੱਕੋ ਜਿਹੇ ਵਿਚਾਰਾਂ ਵਾਲੇ ਖਤਾਂ ਨੂੰ ਇਕੱਠਿਆਂ ਕਰਕੇ ਛਾਪ ਦਿੰਦੇ ਹਾਂ। ਪਰ ਇਸ ਵਾਰ ਸਾਨੂੰ ਪਾਤੜਾਂ ਤੋਂ ਦੋ ਲੜਕੀਆਂ ਦਾ ਖਤ ਆਇਆ ਹੈ ਕਿ ਉਹਨਾਂ ਦਾ ਨਾਂ ਇੱਕ ਮੁੰਡੇ ਦੇ ਨਾਂ ਨਾਲ ਛਾਪਿਆ ਗਿਆ ਹੈ। ਇਸ ਨਾਲ ਉਹਨਾਂ ਬਾਰੇ ਉਹਨਾਂ ਦੀਆਂ ਸਹੇਲੀਆਂ ਦੇ ਮਨ ਵਿੱਚ ਗਲਤ ਪ੍ਰਭਾਵ ਬਣ ਸਕਦੇ ਹਨ। ਅਸੀਂ ਸਮਝਦੇ ਹਾਂ ਕਿ ਇਹ ਵੀ ਸਾਡੇ ਸਮਾਜ ਦਾ ਇੱਕ ਮਾੜਾ ਪੱਖ ਹੈ ਕਿ ਜਿਥੇ ਇਸ ਤਰ੍ਹਾਂ ਕਿਸੇ ਮੈਗਜ਼ੀਨ ਵਿੱਚ ਨਾਲ ਨਾਲ ਨਾਮ ਛਪਣ ਨੂੰ ਵੀ ਗਲਤ ਨਜ਼ਰ ਨਾਲ ਵੇਖਿਆ ਜਾਂਦਾ ਹੈ। ਲੋੜ ਉਸ ਸਮਾਜਿਕ ਨਜ਼ਰੀਏ ਨੂੰ ਬਦਲਣ ਲਈ ਲੜਨ ਦੀ ਹੈ ਜੋ ਨਿੱਕੀ ਜਿਹੀ ਗੱਲ ਉਤੇ ਹੀ ਔਰਤ ਵੱਲ ਸ਼ੱਕ ਦੀ ਉਂਗਲ ਖੜ੍ਹੀ ਕਰ ਦਿੰਦਾ ਹੈ। ਸਾਡੀ ਇਹਨਾਂ ਕੁੜੀਆਂ ਨੂੰ ਵੀ ਅਪੀਲ ਹੈ ਕਿ ਉਹ ਇਸ ਗੱਲ ਤੋਂ ਘਬਰਾਉਣ ਦੀ ਬਜਾਏ 'ਆਪਣੀਆਂ ਸਹੇਲੀਆਂ, ਜੋ ਸਮਾਜ ਦੇ ਭਾਰੂ ਵਿਚਾਰਾਂ ਦੀਆਂ ਸ਼ਿਕਾਰ ਹਨ, ਨੂੰ ਸਮਝਾ ਕੇ ਉਹਨਾਂ 'ਚ ਅਜਿਹੇ ਨਾਂਹ-ਪੱਖੀ ਵਿਚਾਰਾਂ ਦੇ ਅਸਰ ਨੂੰ ਦੂਰ ਕਰਕੇ ਸਿਹਤਮੰਦ ਵਿਚਾਰ ਅਪਨਾਉਣ ਲਈ ਪ੍ਰੇਰਨ ਵਾਸਤੇ ਯਤਨ ਕਰਨ।

→ ਜੋ ਰੱਬ ਨੂੰ ਜਿਉਂਦਾ ਜਾਂ ਜੀਵਤ ਮੰਨਣ ਤੋਂ ਇਨਕਾਰੀ ਹਨ। ਜੇ ਕਰ ਉਹ - ਜਿਨ੍ਹਾਂ ਨੂੰ ਮੈਂ ਵਾਸਤਵਿਕ ਨਾਸਤਕ ਮੰਨਦਾ ਹਾਂ- ਬੁਰਾ ਕੰਮ ਕਰਨ ਤੋਂ ਪਹਿਲਾਂ ਰੱਬ ਨੂੰ ਜਿਉਂਦਾ ਜਾਗਦਾ ਮੰਨਦੇ ਹੁੰਦੇ ਤਾਂ ਜੋ ਕੁਝ ਉਸ ਦੇ ਨਾਂ ਥੱਲੇ ਤੇ ਉਸ ਨੂੰ ਹਾਜ਼ਰ-ਨਾਜ਼ਰ ਮੰਨ ਕੇ ਕੀਤਾ ਜਾਂਦਾ ਹੈ ਉਹ ਨਾ ਹੁੰਦਾ। ਰੱਬ ਨੂੰ ਡਰਾਵਾ ਜਾਂ ਹਊਆ ਬਣਾ ਕੇ ਉਹ ਲੋਕ ਕਲਪਿਤ ਰੱਬ ਨਾਲ ਇਨਸਾਫ਼ ਨਹੀਂ ਕਰ ਰਹੇ ਹੁੰਦੇ ਸਗੋਂ ਇਸ ਦੇ ਉਲਟ (ਜੇ ਥੋੜ੍ਹੀ ਦੇਰ ਲਈ ਰੱਬ ਦੀ ਹੋਂਦ ਨੂੰ ਤਸੱਵਰ ਵੀ ਕਰ ਲਿਆ ਜਾਵੇ ਤਾਂ) ਉਸ ਦੀ ਨਿਰਾਦਰੀ ਵੀ ਕਰ ਰਹੇ ਹੁੰਦੇ ਹਨ। ਬੁਰਾਈ ਜਾਂ ਚੰਗਿਆਈ ਕਿਸੇ ਦੇ ਡਰ ਵਿੱਚੋਂ ਉਪਜੇ ਉਹ ਬਹੁਤੀ ਸਥਾਈ ਜਾਂ ਸੁਭਾਵਿਕ ਨਹੀਂ ਹੁੰਦੀ, ਸਗੋਂ ਬਨਾਉਟੀ ਅਤੇ ਥੋੜ੍ਹਚਿਰੀ ਹੁੰਦੀ ਹੈ। ਇਸ ਦੇ ਉਲਟ, ਜੋ ਚੰਗਾ ਕਾਰਜ ਆਪਣੇ ਅੰਦਰੋਂ ਫੁਟਦਾ ਹੈ, ਉਸ ਦੀ ਸਾਖ਼ ਤੇ ਉਸ ਦੀ ਸਾਰਥਿਕਤਾ ਨਿਗਰ ਤੇ ਨਰੋਈ ਹੁੰਦੀ ਹੈ। ਮੇਰਾ ਮੰਤਵ ਤੁਹਾਨੂੰ ਕੋਈ ਲੰਮਾ ਚੌੜਾ ਭਾਸ਼ਣ ਜਾਂ ਵਿਖਿਆਨ ਦੇਣਾ ਨਹੀਂ ਤਾਂ ਨਾ ਹੀ ਤੁਹਾਡੀ ਸੋਚ ਨੂੰ ਨਿੰਦਣਾ ਹੈ। ਮੇਰਾ ਮੰਤਵ ਤਾਂ ਸਗੋਂ ਤੁਹਾਡੀ ਕਿੰਤੂ ਕਰਨ ਦੀ ਰੁਚੀ ਦੀ ਸ਼ਲਾਘਾ ਕਰਨਾ ਹੈ। ਇਸ ਲਈ ਮੈਂ ਜੋ ਵੀ ਕੁਝ ਕਹਿ ਰਿਹਾ ਹਾਂ ਇਸ ਨੂੰ ਇਲਾਹੀ ਬਾਣੀ ਨਾ ਮੰਨਣਾ ਤੇ ਇਸ ਨੂੰ ਵੀ ਦਲੀਲ ਦੀਆਂ ਐਨਕਾਂ ਰਾਹੀਂ ਆਪ ਪਰਖ ਪੜਤਾਲ ਕੇ ਘੋਖਣਾ, ਤੇ ਜੇ ਯੋਗ ਲੱਗੇ ਤਾਂ ਹੀ ਅਪਨਾਉਣਾ, ਇਸ ਵਿਧੀ ਵਿੱਚ ਹੀ ਤੁਹਾਡੀ ਮੇਰੀ ਤੇ ਬਾਕੀ ਦੀ ਲੋਕਾਈ ਦੀ ਭਲਾਈ ਹੈ। ਇਸ ਰੁਚੀ ਜਾਂ ਬਿਰਤੀ ਨੂੰ ਬੜ੍ਹਾਵਾ ਦਿਓ। ਇਸ ਨਾਲ ਭਰਮ ਭੁਲੇਖੇ ਦੂਰ ਹੋ ਸਕਦੇ ਹਨ ਤੇ ਜੀਵਨ ਵਧ ਵਿਵੇਕਪੂਰਨ, ਸੁੰਦਰ ਤੇ ਜਿਉਣਯੋਗ ਬਣ ਸਕਦਾ ਹੈ। ਇੱਕ ਚੀਨੀ ਕਹਾਵਤ ਹੈ, "ਕੀਤੀ ਗਈ ਹਰ ਗੱਲ ਉਤੇ ਪ੍ਰਸ਼ਨ ਕਰੋ ਤੇ ਜੋ ਵੀ ਉਤਰ ਮਿਲ ਜਾਵੇ ਉਸ ਉਤਰ ਬਾਰੇ ਵੀ ਪ੍ਰਸ਼ਨ ਕਰੋ।"

## " ਤੁਸੀਂ ਕੀ ਜਾਣਦੇ ਹੋ ? "

1. ਧਰਤੀ ਦਾ ਘੇਰਾ (ਭੂ ਮੱਧ ਰੇਖਾ ਤੋਂ) ਕਿੰਨੇ ਕਿ.ਮੀ. ਹੈ
2. ਚੰਦ 'ਤੇ ਸਭ ਤੋਂ ਪਹਿਲਾਂ ਪੈਰ ਧਰਨ ਵਾਲਾ ਮਨੁੱਖ ਕੌਣ ਸੀ ਅਤੇ ਇਹ ਘਟਨਾ ਕਿਸ ਮਿਤੀ ਨੂੰ ਵਾਪਰੀ ?
3. ਥੋੜ੍ਹੀ ਦੂਰੀ ਲਈ ਸਭ ਤੋਂ ਤੇਜ਼ ਦੌੜ ਸਕਣ ਵਾਲਾ ਜਾਨਵਰ ਕਿਹੜਾ ਹੈ ਅਤੇ ਇਸਦੀ ਵੱਧ ਤੋਂ ਵੱਧ ਚਾਲ ਕਿੰਨੀ ਹੈ ?
4. ਦੁਨੀਆਂ ਵਿੱਚ ਜੰਤੂਆਂ ਅਤੇ ਪੌਦਿਆਂ ਦੀਆਂ ਕੁੱਲ ਕਿੰਨੀਆਂ ਕਿਸਮਾਂ (ਲਗਭੱਗ) ਹਨ ?
5. ਆਂਡੇ ਦੀ ਜ਼ਰਦੀ ਵਿੱਚ ਕਿਹੜਾ ਭੋਜਨ ਅੰਸ਼ ਵਧੇਰੇ ਹੁੰਦਾ ਹੈ ਅਤੇ ਸਫ਼ੈਦੀ ਵਿੱਚ ਕਿਹੜਾ ?
6. ਲੋਹਾ ਕਿੰਨੇ ਡਿਗਰੀ ਸੈਲਸੀਅਸ ਤੇ ਪਿਘਲਦਾ ਹੈ ?
7. ਵੇਲ੍ਹ ਹਵਾ ਵਿੱਚ ਸਾਹ ਲੈਂਦੀ ਹੈ ਪਰ ਫਿਰ ਵੀ ਪਾਣੀ ਤੋਂ ਬਾਹਰ ਰਹਿ ਜਾਣ ਤੇ ਜਿਉਂਦੀ ਨਹੀਂ ਰਹਿ ਸਕਦੀ, ਕਿਉਂ ?
8. ਬਿਜਲੀ ਦੇ ਬਲਬ ਦੀ ਕਾਢ ਕਿਸਨੇ ਕੱਢੀ ?
9. ਘਰਾਂ ਵਿੱਚ ਖਾਣਾ ਬਣਾਉਣ ਲਈ ਵਰਤੀ ਜਾਂਦੀ ਗੈਸ L.P.G. ਰਸਾਇਣਕ ਤੌਰ ਤੇ ਕਿਹੜੀ ਗੈਸ ਹੁੰਦੀ ਹੈ ?
10. ਸੂਰਜ ਤੋਂ ਪ੍ਰਕਾਸ਼ ਕਿੰਨੇ ਸਮੇਂ ਵਿੱਚ ਧਰਤੀ ਤੇ ਪਹੁੰਚਦਾ ਹੈ ?

**ਤੁਸੀਂ ਕੀ ਜਾਣਦੇ ਹੋ ?**
C/O ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ : 34
ਕੋਟਕਪੂਰਾ-151204

## ??????? ਤੁਸੀ ਕੀ ਜਾਣਦੇ ਸੀ ???????

ਇਸ ਕਾਲਮ ਪ੍ਰਤੀ ਇਸ ਵਾਰ ਵਿਦਿਆਰਥੀ ਪਾਠਕਾਂ ਨੇ ਬਹੁਤ ਉਤਸ਼ਾਹ ਦਿਖਾਇਆ ਹੈ। ਸਾਡੇ ਪਾਸ 94 ਖਤ ਪਹੁੰਚੇ ਹਨ। ਇਹਨਾਂ ਵਿੱਚੋਂ ਜਿੰਨ੍ਹਾਂ ਵਿਦਿਆਰਥੀਆਂ ਨੇ 7.5 ਜਾਂ ਇਸ ਤੋਂ ਵੱਧ ਅੰਕ ਪ੍ਰਾਪਤ ਕੀਤੇ ਹਨ, ਉਹਨਾਂ ਦੇ ਨਾਮ ਛਾਪੇ ਜਾ ਰਹੇ ਹਨ। ਇਹ ਨਾਮ ਮੈਰਿਟ ਅਨੁਸਾਰ ਰੱਖੇ ਗਏ ਹਨ। ਇਸ ਮੁਕਾਬਲੇ ਲਈ ਅਸੀ ਪਹਿਲੇ ਪੰਜ ਬੱਚਿਆਂ ਲਈ ਇਨਾਮ ਭੇਜਣ ਦਾ ਫੈਸਲਾ ਕੀਤਾ ਸੀ। ਪ੍ਰੰਤੂ ਵੇਖਿਆ ਗਿਆ ਹੈ ਕਿ ਪਹਿਲੇ ਸਥਾਨਾਂ 'ਤੇ ਉਹੀ ਬੱਚੇ ਵਾਰ ਵਾਰ ਆ ਰਹੇ ਹਨ। ਹੋਰ ਨਵੇਂ ਬੱਚਿਆਂ ਨੂੰ ਇਨਾਮ ਦਾ ਮੌਕਾ ਦੇਣ ਲਈ ਇਹ ਫੈਸਲਾ ਕੀਤਾ ਗਿਆ ਹੈ ਕਿ ਕਿਤਾਬਾਂ ਦੇ ਰੂਪ ਵਿੱਚ ਇਨਾਮ ਇੱਕ ਬੱਚੇ ਨੂੰ ਸਾਲ ਦੌਰਾਨ ਇੱਕ ਹੀ ਭੇਜਿਆ ਜਾਵੇਗਾ। ਪਰ ਸਾਲ ਦੌਰਾਨ ਜੋ ਬੱਚੇ ਵੱਧ ਵਾਰ ਪਹਿਲੇ ਸਥਾਨਾਂ ਤੇ ਰਹਿਣਗੇ ਉਨ੍ਹਾਂ ਨੂੰ ਸਾਲ ਦੇ ਅੰਤ 'ਤੇ (ਸਾਲਾਨਾ ਤਰਕਸ਼ੀਲ ਮੇਲੇ ਸਮੇਂ) ਵਿਸ਼ੇਸ਼ ਇਨਾਮ ਦਿੱਤੇ ਜਾਣਗੇ। ਸੋ ਪਹਿਲਾਂ ਇਨਾਮ ਪ੍ਰਾਪਤ ਕਰ ਚੁੱਕੇ ਬੱਚਿਆਂ ਦੀ ਬਜਾਏ ਕਿਤਾਬ ਦੇ ਰੂਪ ਵਿੱਚ ਇਨਾਮ ਅਗਲੇ ਸਥਾਨ 'ਤੇ ਆਉਂਦੇ ਬੱਚਿਆਂ ਨੂੰ ਭੇਜੇ ਜਾ ਰਹੇ ਹਨ।

ਅੱਗੇ ਤੋਂ ਇਸ ਮੁਕਾਬਲੇ ਲਈ ਜਵਾਬ ਭੇਜਣ ਵਾਸਤੇ ਲਿਫ਼ਾਫ਼ੇ ਜਾਂ ਪੋਸਟਕਾਰਡ ਦੀ ਐਡਰੈਸ ਵਾਲੀ ਜਗ੍ਹਾ ਉਪਰ ਸਵਾਲਾਂ ਦੇ ਨਾਲ ਦਿੱਤਾ ਕੂਪਨ ਕੱਟ ਕੇ ਚਿਪਕਾਉਣਾ ਲਾਜ਼ਮੀ ਹੋਵੇਗਾ। (ਸੰਪਾਦਕੀ ਬੋਰਡ ਵੱਲੋਂ ਹੁਣ ਇਹ ਜਵਾਬ ਵੱਖਰੇ ਐਡਰੈਸ ਤੇ ਪ੍ਰਾਪਤ ਕੀਤੇ ਜਾਣਗੇ)

ਭਾਗ ਲੈਣ ਵਾਲੇ ਬੱਚੇ ਆਪਣੀ ਸ਼੍ਰੇਣੀ ਅਤੇ ਸਕੂਲ ਦਾ ਨਾਮ ਜਰੂਰ ਲਿਖਣ।

1. ਲਖਵਿੰਦਰ ਸਿੰਘ, ਸ਼੍ਰੇਣੀ ਦਸਵੀ, ਸਰਸਵਤੀ ਮਾਡਲ ਹਾਈ ਸਕੂਲ ਦੋਰਾਹਾ।
2. ਅਸ਼ੀਸ ਬਾਹੀਆ, ਸ਼੍ਰੇਣੀ +1, ਰਾਮਪੁਰਾ ਫੂਲ।
3. ਸਨੇਹਪਾਲ ਸਿੰਘ, ਸ਼੍ਰੇਣੀ ਛੇਵੀਂ, ਬਠਿੰਡਾ।
4. ਗੁਰਵਿੰਦਰ ਕੌਰ, ਸ਼੍ਰੇਣੀ ਨੌਵੀਂ, ਬਨੂੜ
5. ਰਾਜਵਿੰਦਰ ਰੋਜ਼ੀ, ਰਾਏਖਾਨਾ (ਬਠਿੰਡਾ)
6. ਗੌਰਵ ਕਰਕਰਾ, ਸ਼੍ਰੇਣੀ ਨੌਵੀਂ, ਰਾਮਪੁਰਾ ਫੂਲ
7. ਨੀਰਜ ਕੁਮਾਰ ਮੌਰੀਆ, ਬਠਿੰਡਾ
8. ਸੁਖਦੇਵ ਸਿੰਘ, ਸ਼੍ਰੇਣੀ +1, ਕੋਟਸ਼ਮੀਰ
9. ਨਵਤੇਜ, ਸਿੰਘ, ਰੋਪੜ।
10. ਦਿਲਦਾਰ ਖਾਨ, ਸ਼੍ਰੇਣੀ ਨੌਵੀਂ, ਖੜਿਆਲ (ਸੰਗਰੂਰ)
11. ਰਜਨੀਸ਼ ਕੁਮਾਰ, ਸ਼ਾਹਕੋਟ (ਜਲੰਧਰ)
12. ਗੁਰਿੰਦਰ ਕੌਰ, ਰਾਮਪੁਰ ਭੂਤਵਿੰਡ (ਅੰਮ੍ਰਿਤਸਰ)
13. ਰਫ਼ਪਾਲ ਸਿੰਘ, ਸ਼੍ਰੇਣੀ ਦਸਵੀਂ, ਪਾਲਦੀ (ਹੁਸ਼ਿਆਰਪੁਰ)
14. ਅਜੈਪਾਲ ਸਿੰਘ, ਸ਼੍ਰੇਣੀ ਅੱਠਵੀਂ, ਗੁਰਦਾਸਪੁਰ
15. ਸੰਦਲਜੋਤ ਕੌਰ 'ਜਯੋਤੀ', ਸ਼੍ਰੇਣੀ ਛੇਵੀਂ,ਮੰਡਵਾਲਾ (ਫਰੀਦਕੋਟ
16. ਨਵਜੋਤ ਕੁਮਾਰੀ, ਜਗਰਾਉਂ
17. ਅਨੀਰੁੱਧ ਸ਼ਰਮਾ, ਸ਼੍ਰੇਣੀ ਅੱਠਵੀਂ, ਮਹਿਤਪੁਰ
18. ਵਿਕਰਮ ਸਿੰਘ ਸੰਧੂ, ਪਿੰਡ ਰੋਡੇ, ਮੋਗਾ।

*ਪੁੱਛੇ ਗਏ ਸਵਾਲਾਂ ਦੇ ਜਵਾਬ ਹੇਠ ਲਿਖੇ ਅਨੁਸਾਰ ਹਨ।*

1. ਧਰਤੀ ਤੋਂ ਚੰਦਰਮਾ 384000 ਕਿਲੋਮੀਟਰ ਦੂਰ ਹੈ।
2. ਦੁਨੀਆਂ ਦੀ ਸਭ ਤੋਂ ਉਚੀ ਚੋਟੀ ਐਵਰੈਸਟ ਦੀ ਉਚਾਈ 8848 ਮੀਟਰ ਹੈ ਅਤੇ ਇਹ ਨੇਪਾਲ ਵਿੱਚ ਸਥਿਤ ਹੈ।
3. ਭੂਚਾਲਾਂ ਦੀ ਮਿਣਤੀ ਕਰਨ ਵਾਲੇ ਯੰਤਰ ਦੇ ਨਾਮ ਸੀਜ਼ਮੋਮੀਟਰ ਅਤੇ ਸੀਜ਼ਮੋਗ੍ਰਾਫ਼ ਹਨ।
4. ਏਡਜ਼ ਦਾ ਪੂਰਾ ਨਾਮ Acquired Immuno Deficiency Syndrome ਹੈ ਜਿਸਦਾ ਅਰਥ ਹੈ ਪ੍ਰਾਪਤ ਕੀਤੀ ਰੋਗ-ਰਹਿਤਤਾ ਦੀ ਘਾਟ।
5. ਟੈਲੀਵਿਜ਼ਨ ਦੀ ਕਾਢ ਜੇ. ਐਲ. ਬੇਅਰਡ ਨੇ ਕੱਢੀ ਸੀ।
6. ਕੀਮਤੀ ਰਤਨ ਨੀਲਮ (Sapphire) ਅਤੇ ਲਾਲ (Ruby) ਐਲਮੀਨੀਅਮ ਦੇ ਖਣਿਜ ਕੋਰੰਡਮ ($Al_2O_3$) ਦੇ ਹੀ ਰੂਪ ਹਨ। ਇਨ੍ਹਾਂ ਦੇ ਵੱਖ ਵੱਖ ਰੰਗ ਇਨ੍ਹਾਂ ਵਿੱਚ ਮੌਜੂਦ ਕੁਝ ਅਸ਼ੁੱਧੀਆਂ ਦੇ ਕਾਰਣ ਹੁੰਦੇ ਹਨ।
7. ਸਾਡੇ ਕੰਨ 20 ਹਰਟਜ਼ ਤੋਂ 20000 ਹਰਟਜ਼ ਤੱਕ ਦੀਆਂ ਧੁਨੀ ਤਰੰਗਾਂ ਨੂੰ ਸੁਣ ਸਕਦੇ ਹਨ।
8. ਮਨੁੱਖ ਨੇ ਸਭ ਤੋਂ ਪਹਿਲਾਂ ਤਾਂਬੇ ਦੀ ਵਰਤੋਂ ਸ਼ੁਰੂ ਕੀਤੀ।
9. ਕਾਰਬਨ ਡਾਇਆਕਸਾਈਡ ਨੂੰ -57°C ਤੱਕ ਠੰਢਾ ਕਰਨ ਤੇ ਇਹ ਠੋਸ ਅਵਸਥਾ ਵਿੱਚ ਬਦਲ ਜਾਂਦੀ ਹੈ(ਪੰਜਾਬ ਸਕੂਲ ਸਿੱਖਿਆ ਬੋਰਡ ਦੀ ਸੱਤਵੀਂ ਜਮਾਤ ਦੀ ਵਿਗਿਆਨ ਪੁਸਤਕ ਦੇ ਚੈਪਟਰ 'ਹਵਾ' ਵਿੱਚ ਦਰਜ ਜਾਣਕਾਰੀ ਮੁਤਾਬਿਕ)। ਜਦ ਕਿ ਵਿਗਿਆਨ ਦੀਆਂ ਹੋਰ ਉਚੇਰੀਆਂ ਕਿਤਾਬਾਂ ਅਨੁਸਾਰ -78.5°C ਤੇ $CO_2$ ਠੋਸ ਤੋਂ ਸਿੱਧੀ ਗੈਸ ਅਵਸਥਾ ਵਿੱਚ ਤਬਦੀਲ ਹੋ ਜਾਂਦੀ ਹੈ। ਸੋ ਇਹ ਦੋਨੋਂ ਜਵਾਬ ਹੀ ਦਰੁਸਤ ਮੰਨੇ ਗਏ ਹਨ।
10. ਸਫ਼ੈਦ (ਪੀਲੀ) ਫਾਸਫੋਰਸ ਨੂੰ ਹਵਾ ਵਿੱਚ ਰੱਖਣ 'ਤੇ ਇਹ ਆਪਣੇ ਆਪ ਬਲਣ ਲੱਗ ਜਾਂਦੀ ਹੈ ਕਿਉਂਕਿ ਇਸਦਾ ਜਲਣ ਤਾਪਮਾਨ ਕੇਵਲ 30°C ਹੈ।





## ਤਰਕਸ਼ੀਲ ਭਵਨ ਲਈ ਸਹਾਇਤਾ



**ਦਫ਼ਤਰ ਵਿੱਚ ਆਈ ਸਹਾਇਤਾ**

| | |
|---|---|
| 1. ਸ੍ਰੀ ਬਲਵੰਤ ਸਿੰਘ ਰਾਮੂਵਾਲੀਆ ਰਾਹੀ ਪ੍ਰਾਪਤ ਹੋਈ ਸਹਾਇਤਾ | 195000/- |
| 2. ਬਲਜਿੰਦਰ ਸਿੰਘ, V.P.O. ਡੇਲਵਾਂ, ਜ਼ਿਲ੍ਹਾ : ਸ੍ਰੀ ਗੰਗਾਨਗਰ, (ਰਾਜਸਥਾਨ) | 200/- |
| 3. ਮਾਤਾ ਸ਼ਿਆਮ ਕੌਰ ਦੀ ਯਾਦ ਵਿੱਚ ਪਰਿਵਾਰ ਵੱਲੋਂ ਪਿੰਡ ਤੇ ਡਾਕ: ਕੈਲਪੁਰ,(ਲੁਧਿਆਣਾ) ਤੋਂ | 500/- |
| **ਜਸਵੰਤ ਸਿੰਘ 'ਜ਼ੀਰਖ' ਰਾਹੀਂ ਪ੍ਰਾਪਤ ਸਹਾਇਤਾ** | |
| 4. ਸ੍ਰੀ ਮਨਜੀਤ ਸਿੰਘ ਭੱਟੀ, V.P.O. ਘੁਣਗਸ, ਨੇੜੇ ਰਾੜਾ ਸਾਹਿਬ (ਲੁਧਿਆਣਾ) | 100/- |
| 5. ਡਾ. ਦਲਜੀਤ ਸਿੰਘ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ | 100/- |
| **ਇਕਾਈ ਖੰਨਾ ਰਾਹੀਂ** | |
| 6. ਡਾ. ਬਹਾਦਰ ਸਿੰਘ, ਪਿੰਡ ਹਰਬੰਸਪੁਰ, ਡਾਕ: ਬਗਲੀ ਕਲਾਂ (ਲੁਧਿਆਣਾ) | 500/- |
| 7. ਮਾ. ਮਹਿੰਦਰ ਸਿੰਘ ਮੀਲੂ, ਨੇੜੇ ਪਨੇਸਰ ਧਰਮ ਕੰਡਾ, ਖੰਨਾ (ਲੁਧਿਆਣਾ) | 500/- |
| 8. ਸ੍ਰੀ ਰਾਕੇਸ਼ ਕੁਮਾਰ, ਫਤਿਹਗੜ੍ਹ | 500/- |
| 9. ਡਾ. ਰਾਜੇਸ਼ ਰਤਨ, ਰਾਜਾ ਕਲੀਨਿਕ, ਗੁਰੂ ਅਮਰਦਾਸ ਮਾਰਕੀਟ, ਖੰਨਾ (ਲੁਧਿਆਣਾ) | 100/- |
| 10. ਡਾ. ਅਮਰ ਸਿੰਘ, 127, ਗੁਰੂ ਅਮਰਦਾਸ ਮਾਰਕੀਟ, ਖੰਨਾ, (ਲੁਧਿਆਣਾ) | 100/- |
| 11. ਸ੍ਰੀ ਜਗਤਾਰ ਸਿੰਘ, ਪ੍ਰੀਤ ਸਟਰੀਟ, ਗੁਰੂ ਹਰਕਿਸ਼ਨ ਨਗਰ, ਖੰਨਾ, (ਲੁਧਿਆਣਾ) | 300/- |
| 12. ਸ੍ਰੀ ਕੁਲਵਿੰਦਰ ਸਿੰਘ s/o ਰਘਬੀਰ ਸਿੰਘ, V.P.O. ਪਾਇਲ, ਜ਼ਿਲ੍ਹਾ - ਲੁਧਿਆਣਾ। | 100/- |
| 13. ਡਾ. ਰਾਜਿੰਦਰ ਸਿੰਘ, ਮਲੇਰਕੋਟਲਾ ਰੋਡ, ਖੰਨਾ, ਜ਼ਿਲ੍ਹਾ - ਲੁਧਿਆਣਾ | 200/- |
| **ਇਕਾਈ ਨੰਗਲ ਰਾਹੀਂ** | |
| 14. ਸ੍ਰੀ ਰਵਿੰਦਰ ਸਿੰਘ, 135-HH, ਨੰਗਲ ਟਾਊਨਸ਼ਿਪ, ਜ਼ਿਲ੍ਹਾ - ਰੋਪੜ | 100/- |
| 15. ਸ੍ਰੀ ਰਾਮ ਮਨੋਹਰ, ਨੰਗਲ ਟਾਊਨਸ਼ਿਪ, ਸ੍ਰੀ ਸੁਰਿੰਦਰ ਪਾਲ, ਨਾਨਗਰਾਂ, ਸ੍ਰੀ ਤਿਲਕ ਰਾਜ, ਕੁਲਗਰਾਂ, ਅਤੇ ਸ੍ਰੀ ਰਾਕੇਸ਼ ਕੁਮਾਰ, ਨੰਗਲ ਟਾਊਨਸ਼ਿਪ, ਜ਼ਿਲ੍ਹਾ ਰੋਪੜ ਹਰ ਇਕ ਵੱਲੋਂ 50 ਰੁਪਏ | 200/- |
| **ਇਕਾਈ ਬਠਿੰਡਾ ਰਾਹੀਂ** | |
| 16. ਸ੍ਰੀ ਅਸ਼ੋਕ ਕੁਮਾਰ c/o ਸ੍ਰੀ ਚਰੰਜੀ ਲਾਲ ਅਸ਼ੋਕ ਕੁਮਾਰ ਸੰਗਤ ਮੰਡੀ। | 100/- |
| 17. ਸ੍ਰੀ ਬਲਤੇਜ ਸਿੰਘ ਲਾਈਨਮੈਨ, ਪਿੰਡ ਨੰਦਗੜ੍ਹ (ਨੇੜੇ ਸੰਗਤ ਮੰਡੀ)। | 100/- |
| 18. ਸ੍ਰੀ ਨਸੀਬ ਸਿੰਘ ਹੈਡ ਟੀਚਰ, ਸਰਕਾਰੀ ਪ੍ਰਾਇਮਰੀ ਸਕੂਲ, ਸੰਗਤ ਮੰਡੀ। | 100/- |
| 19. ਸ੍ਰੀ ਮਲਕੀਤ ਸਿੰਘ S.S. ਮਾਸਟਰ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਸੰਗਤ ਮੰਡੀ। | 100/- |
| 20. ਡਾ. ਕੇਵਲ ਕ੍ਰਿਸ਼ਨ, ਖੇਤੀ ਵਿਕਾਸ ਅਫ਼ਸਰ, ਹਾਜੀਰਤਨ ਗੇਟ ਬਠਿੰਡਾ। | 100/- |
| 21. ਸ੍ਰੀ ਬਲਬੀਰ ਸਿੰਘ ਹੈਡਟੀਚਰ, ਸਰਕਾਰੀ ਪ੍ਰਾਇਮਰੀ ਸਕੂਲ, ਮਛਾਣਾ (ਬਠਿੰਡਾ) | 100/- |
| **ਇਕਾਈ ਭਦੌੜ ਰਾਹੀਂ** | |
| 22. ਸ੍ਰੀ ਬੀਰ ਸਿੰਘ ਨਿਰਵੈਰ, ਪਿੰਡ ਤੇ ਡਾਕ: ਮੰਡੀ ਕਲਾਂ (ਬਠਿੰਡਾ) | 500/- |
| 23. ਸਮੂਹ ਪਰਿਵਾਰ ਸ੍ਰੀ ਦੇਵਰਾਜ ਗਰਗ, ਨਿਹਾਲ ਸਿੰਘ ਵਾਲਾ ਦੇ ਸ਼ਰਧਾਂਜਲੀ ਸਮਾਗਮ 'ਤੇ | 500/- |
| 24. ਡਾ. ਬਲਜੀਤ ਸਿੰਘ, ਪਿੰਡ ਤੇ ਡਾਕ : ਜੈਮਲ ਸਿੰਘ ਵਾਲਾ, ਜ਼ਿਲ੍ਹਾ - ਸੰਗਰੂਰ | 500/- |
| **ਹਰ ਮਹੀਨੇ 500 ਰੁਪਏ ਸਹਾਇਤਾ ਦੇਣ ਵਾਲੇ ਸਾਥੀ** | |
| 1. ਸ੍ਰੀ ਅਸ਼ੋਕ (ਜਨਰਲ ਸਕੱਤਰ T.S.P.) | 1000/- |
| 2. ਦਲਬੀਰ ਕਟਾਣੀ ਕਲਾਂ (ਮੁੱਖ ਪ੍ਰਬੰਧਕ T.S.P.) | 1000/- |
| 3. ਨਿਰਮਲ ਸਿੰਘ (ਸਕੱਤਰ, ਇਕਾਈ ਲੁਧਿਆਣਾ) | 1000/- |
| 4. ਜਸਵੰਤ ਜੀਰਖ (ਪ੍ਰਧਾਨ ਇਕਾਈ ਲੁਧਿਆਣਾ) | 1000/- |
| 5. ਸ੍ਰੀਮਤੀ ਸੁਰਿੰਦਰ ਕੌਰ, ਸੀਨੀਅਰ ਸਹਾਇਕ, ਡਿਪਟੀ ਡਾਇਰੈਕਟਰ ਤੇਲ ਬੀਜ, ਲੁਧਿਆਣਾ | 500/- |
| 6. ਮਿਸਜ਼ ਮਨਜੀਤ ਕੌਰ, ਐਮ. ਐਮ. ਸੈਣੀ ਪਬਲਿਕ ਸਕੂਲ | 400/- |

ਜਿਲਦ : 1 ਅੰਕ : 1 ਨਵੰਬਰ-ਦਸੰਬਰ '97 ਟਾਈਟਲ ਰਜਿ. ਨੰ : 35/AC/91/TL



ਸ੍ਰੀ ਬਲਵਿੰਦਰ ਬਰਨਾਲਾ, ਪ੍ਰੈਸ ਸਕੱਤਰ, ਤਰਕਸ਼ੀਲ ਸੁਸਾਇਟੀ ਪੰਜਾਬ ਪਿਛਲੇ ਦਿਨੀ ਬ੍ਰਿਟੇਨ ਗਏ। ਜਿਥੇ ਉਨ੍ਹਾਂ ਨੇ 'ਤਰਕਸ਼ੀਲ' ਦੇ ਪਾਠਕਾਂ ਅਤੇ ਉਥੋਂ ਦੀਆਂ ਕੁਝ ਹੋਰ ਜਥੇਬੰਦੀਆਂ ਦੇ ਸਹਿਯੋਗ ਨਾਲ ਪ੍ਰਵਾਸੀ ਭਾਰਤੀਆਂ ਦੇ ਇਕੱਠਾਂ ਵਿੱਚ ਤਰਕਸ਼ੀਲ ਵਿਚਾਰਾਂ ਅਤੇ ਪੰਜਾਬ ਦੀ ਤਰਕਸ਼ੀਲ ਲਹਿਰ ਬਾਰੇ ਜਾਣਕਾਰੀ ਦਿੱਤੀ। ਇਸਦੇ ਸਿੱਟੇ ਵਜੋਂ ਤਰਕਸ਼ੀਲ ਸੁਸਾਇਟੀ ਬਰਤਾਨੀਆ ਦੀ ਸਥਾਪਨਾ ਕੀਤੀ ਗਈ ਜਿਸਦੇ ਪ੍ਰਧਾਨ ਏ. ਐਸ. ਖਰਲਵੀਰ ਅਤੇ ਸਕੱਤਰ ਸ੍ਰੀ ਹਰੀਸ਼ ਮਲਹੋਤਰਾ ਚੁਣੇ ਗਏ। ਉਪਰੋਕਤ ਤਸਵੀਰ ਵਿੱਚ ਸ੍ਰੀ ਬਲਵਿੰਦਰ ਬਰਨਾਲਾ, ਸਲੋਹ (ਇੰਗਲੈਂਡ) ਵਿਖੇ ਤਰਕਸ਼ੀਲ ਲਹਿਰ ਦੇ ਸਮਰਥਕਾਂ ਨਾਲ ਦਿਖਾਈ ਦੇ ਰਹੇ ਹਨ।

*If Undelivered please return to :*

# Tarksheel

59/11, Jawahar Nagar,
Ludhiana.

**BOOK POST**
(Printed Matter)

To........................................................

..............................................................

..............................................................

..............................................................